ਕਾਨੂੰਨੀ ਪ੍ਰਬੰਧ ਨਾਲ ਸਬ ਹੱਕ ਪ੍ਰਕਾਸ਼ਕ ਦੇ ਅਧੀਨ ਹਨ

੧ ਓ ਸਤਿਗੁਰਪ੍ਰਸਾਦਿ ॥

ਗੁਰਮਤ ਨੈਸ਼ਨਲ ਏਜੰਸੀ ਵੱਲੋਂ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ

# ਭੱਟਾਂ ਦੇ ਸਵੈਯੇ

ਸਟੀਕ

ਟੀਕਾਕਾਰ

ਗਿਆਨੀ ਸਰਦੂਲ ਸਿੰਘ ਜੀ

ਖਾਲਸਾ ਹਾਈ ਸਕੂਲ ਲਾਇਲਪੁਰ

ਪ੍ਰਕਾਸ਼ਕ !

ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ

ਪੁਸਤਕਾਂ ਛਾਪਣ ਤੇ ਵੇਚਣਵਾਲੇ ਬਜ਼ਾਰ ਮਾਈਸੇਵਾਂ

ਸ੍ਰੀ ਅੰਮ੍ਰਿਤਸਰ ਜੀ

ਦੇਵੀ ਦਾਸ ਪ੍ਰਿੰਟਿੰਗ ਪ੍ਰੈਸ ਅੰਮ੍ਰਿਤਸਰ ਵਿਚ ਭਾਈ ਸੁੰਦਰਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪੇ

ਭੇਟਾ ਮੁਜਿਲਦ ੧) ੧।) ੧।।)





*Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਸਮਰਪਨ !

ਸ੍ਰੀ ਮਾਨ ਸਰਦਾਰ ਜੋਧ ਸਿੰਘ ਜੀ
ਐਮ. ਏ. ਮੈਂਬਰ ਲੈਜਿਸਲੇਟਿਵ ਕੌਂਸਲ
ਅਤੇ
ਪ੍ਰੋਫੈਸਰ ਖਾਲਸਾ ਕਾਲਜ ਅੰਮ੍ਰਿਤਸਰ
ਜੁ ਪੰਥ ਦੀ ਅਥੱਕ ਸੇਵਾ
ਉੱਚ ਵਿਦਯਾ ਕਰਕੇ ਪ੍ਰਸਿੱਧ ਹਨ
ਦੀ ਸੇਵਾ ਵਿਖੇ
ਇਹ ਟੀਕਾ ਆਦਰ ਸਹਿਤ
ਸਮਰਪਣ ਹੈ !

ੴ ਸਤਿਗੁਰਪ੍ਰਸਾਦਿ ॥

# ਭੂਮਿਕਾ

ਸੰਗਤਾਂ ਦੀ ਸੇਵਾ ਵਿੱਚ ਇਹ ਟੀਕਾ ਪੇਸ਼ ਕਰਦਿਆਂ ਦੱਸਣ ਦੀ ਲੋੜ ਨਹੀਂ ਜੁ ਇਹ ਭੱਟਾਂ ਦੇ ਸਵੱਯਾਂ ਦਾ ਪੰਜਾਬੀ ਬੋਲੀ ਵਿੱਚ ਪਹਿਲਾ ਟੀਕਾ ਹੈ, ਇਸਤੋਂ ਪਹਿਲੇ ਭਗਤ ਬਾਣੀ ਨਾਲ ਇਕ ਚੰਗੇ ਵਿਦਜਵਾਨ ਸੱਜਨ ਦਾ ਟੀਕਾ ਕੀਤਾ ਹੋਇਆ ਹੈ ਪਰ ਉਸ ਦੇ ਭਾਵ ਨੂੰ ਚੰਗੀ ਤਰ੍ਹਾਂ ਸਮਝ ਵਿੱਚ ਲਿਆਉਣਾ ਔਖਾ ਹੈ।

ਟੀਕਾ ਕਰਨ ਵੇਲੇ ਇਹ ਖਿਆਲ਼ ਰਖਿਆ ਗਿਆ ਹੈ ਕਿ ਬੋਲੀ ਸੌਖੀ ਰੱਖੀ ਜਾਵੇ, ਹਰੇਕ ਤੁਕ ਦਾ ਅਰਥ ਵਖੋ ਵੱਖ ਕੀਤਾ ਜਾਵੇ, ਪਦਾਂ ਦੇ ਅਰਥ ਵੱਖਰੇ ਤੁਕਦੇ ਹੇਠ ਲਿਖੇ ਜਾਣ ਸੰਧਿ ਜਾਂ ਸਮਾਸ ਨੂੰ ਨਿਖੇੜਿਆ ਜਾਵੇ ਅਤੇ ਤੁਕ ਦਾ ਉਹ ਅਰਥ ਕੀਤਾ ਜਾਵੇ ਜੁ ਅਖਰੀ ਹੋਵੇ ਤੇ ਬਾਣੀ ਦੇ ਸਾਰੇ ਭਾਵ ਨਾਲ ਮਿਲਦਾ ਹੋਵੇ, ਜਿਥੇ ਭਾਵਾਰਥ ਖੋਲ੍ਹਣਾ ਜਰੂਰੀ ਮਲੂਮ ਹੋਇਆ ਹੈ ਉਹ ਉਸੀਤਰਾਂ ਜਾਂ ਬਾਹਲਾ ਫੁੱਟ ਨੋਟਾਂ ਵਿੱਚ ਪ੍ਰਗਟ ਕੀਤਾ ਹੈ।

ਭੱਟਾਂ ਦੇ ਸਵਈਆਂ ਤੋਂ ਪਹਿਲਾਂ ਪੰਜਵੇਂ ਗੁਰੂ ਸਾਹਿਬ ਜੀ ਦੇ ਅਪਨੇ ਉਚਾਰੇ ਹੋਏ ੨੦ ਸਵਯੇ ਹਨ, ਸਤਿਗੁਰ ਅਰਜਨ ਦੇਵ ਜੀ ਮਹਾਰਾਜ ਨੇ ਇਨਾਂ ਵੀਹਾਂ ਸਵੱਯਾ ਵਿਚੋਂ ਪਹਿਲਿਆਂ ਨਵਾਂ ਵਿਚ ਇਕ ਅਕਾਲ ਪੁਰਖ ਜੀ ਦੀ ਉਪਮਾਂ ਕੀਤੀ ਹੈ ਅਤੇ ਗੁਰ ਨਾਨਕ ਦੇਵ ਜੀ ਨੂੰ ਪੂਰਣ ਬ੍ਰਹਮ ਦੇ ਦਰ ਦਾ ਪੂਰਣ ਭਗਤ ਲਿਖਕੇ ਫਿਰ ਅਕਾਲ ਪੁਰਖ ਨਾਲ ਇਕ ਮਿਕ ਹੋਇਆ ਆਖਕੇ ਪ੍ਰਮਾਤਮਾ ਰੂਪ ਦਸਕੇ ਜਸ

ਕੀਤਾ ਹੈ, 'ਗੁਰੁ ਪ੍ਰਮੇਸੁਰ ਏਕੋ ਜਾਣ' ਦਾ ਵਰਣਨ ਕੀਤਾ ਹੈ, "ਗੁਰ ਦੇਵਿ ਸਤਿਗੁਰੁ ਪਾਰਬ੍ਰਹਮ ਪ੍ਰਮੇਸੁਰ, ਗੁਰ ਦੇਵ ਨਾਨਕ ਹਰਿ ਨਮਸ ਕਰਾ" ਦਾ ਭਾਵ 'ਜਨੁ ਨਾਨਕੁ ਭਗਤ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ' ਲਿਖਕੇ ਖੋਲ੍ਹਿਆ ਹੈ।

ਬਾਕੀ ਦਿਆਂ ਯਾਰਾਂ ਸਵੱਯਾ ਵਿਚ ਉਪਦੇਸ਼ ਦਿੱਤਾ ਹੈ ਕਿ ਜੀਵ ਦੀ ਕਲਯਾਨ ਮਾਇਆ ਵਿੱਚ ਨਿਰਲੇਪ ਰਹਿ ਕੇ ਪ੍ਰੇਮਾ ਭਗਤੀ ਕਰਨ ਨਾਲ ਅਰ ਵਾਹਿਗੁਰੂ ਨੂੰ ਹਰ ਜਗ੍ਹਾਂ ਪੂਰਣ ਸਮਝਣ ਵਿੱਚ ਹੈ।

ਇਨ੍ਹਾਂ ਤੋਂ ਅਗੇ ਹਨ ਭੱਟਾਂ ਦੇ ਸਵਈਏ ਚੇਤਾ ਰਹੇ ਇਹ ਸਵੱਯੇ ਨਹੀਂ, ਸਵਈਏ ਹਨ, ਸਵਈਏ ਪਦ ਵਿੱਚ ਸਵੱਯੇ, ਸੋਰਠੇ, ਛਪੇ, ਝੋਲਨੇ, ਰਡ ਅਤੇ ਕਬਿੱਤ ਆਦਿਕ ਛੰਦ ਆ ਜਾਂਦੇ ਹਨ।

ਸੰਪ੍ਰਦਾਈ ਵਿੱਦਜਵਾਨਾ ਨੇ ਇਹ ਬਾਣੀ ਸਤਾਰਾਂ ਭੱਟਾਂ ਦੀ ਲਿਖੀ ਹੈ, ਦਾਸ ਦਾ ਖਿਆਲ ਸੀ ਕਿ ਜੇ ਇਨ੍ਹਾਂ ਮਹਾਂ ਪੁਰਖਾਂ (ਭੱਟਾਂ) ਦੇ ਜੀਵਣ ਮਿਲ ਜਾਣ ਤਾਂ ਲਿਖਕੇ ਸੰਗਤਾਂ ਦੀ ਭੇਟਾ ਕੀਤੇ ਜਾਣ ਪਰ ਪਿਛੇ ਕਿਸੇ ਵਿੱਦਜਵਾਨ ਨੇ ਭੀ ਇਨ੍ਹਾਂ ਦੇ ਜੀਵਣ ਬ੍ਰਿਤਾਂਤ ਲਿਖਣ ਦੀ ਖੇਚਲ ਨਹੀਂ ਕੀਤੀ ਜਿਹੜੇ ਹੁਣ ਮਿਲਨੇ ਬਹੁਤ ਹੀ ਕਠਨ ਹੋ ਗਏ ਹਨ, ਜੁ ਥੋੜਾ ਜਿਹਾ ਪਤਾ ਲੱਗ ਸਕਿਆ ਹੈ ਸੁ ਇਹ ਹੈ.—

ਭੱਟਾਂ ਨੇ ਕਾਂਸ਼ੀ ਜੀ ਵਿੱਚ ਜਨਮ ਲਿਆ ਅਤੇ ਚੰਗੀ ਵਿੱਦਜਾ ਪ੍ਰਾਪਤ ਕੀਤੀ ਪੁਰਾਣਾ ਸ਼ਾਸਤ੍ਰਾਂ ਨੂੰ ਪੜ੍ਹਿਆ, ਵੇਦਾਂ ਨੂੰ ਚੰਗੀ ਤਰਾਂ ਘੋਖਿਆ ਆਪਦਾ ਉਸਤਾਦ ਭਿੱਖਾ ਭੱਟ ਸੀ ਜੁ ਉਸ ਸਮਯ ਚਹੁੰ ਵੇਦਾਂ ਦਾ ਪੂਰਣ ਗਿਆਤਾ ਸੀ ਅਰ ਸਾਰਿਆਂ

ਵਿੱਦਜਵਾਨਾਂ ਵਿਚੋਂ ਸਿਰ-ਕੱਢਵਾਂ ਸੀ ਤੇ ਐਨਾ ਪ੍ਰਸਿੱਧ ਹੋ ਗਿਆ ਸੀ ਕਿ ਸਾਰੇ ਬ੍ਰਹਮਾ ਦਾ ਅਵਤਾਰ ਕਹਿੰਦੇ ਸਨ।

ਬਾਕੀ ਰਹੇ ਸੋਲਾਂ ਭੱਟ ਸੁ ਉਨ੍ਹਾਂ ਵਿਚੋਂ ਜਾਲਪ, ਬਲ, ਹਰਬੰਸ ਤੇ ਮਥਰਾ ਜੀ ਸ਼ਾਮ ਵੇਦ ਦੇ ਚੰਗੇ ਪੰਡਤ ਹੋਏ ਇਸ ਲਈ ਸ਼ਾਮ ਵੇਦ ਦਾ ਅਵਤਾਰ ਮਸ਼ਹੂਰ ਹੋਗਏ, ਇਸੀ ਤਰਾਂ ਬਾਕੀ ਦੇ ਭੱਟ ਭੀ ਹੇਠ ਲਿਖੇ ਵੇਦਾਂ ਦੇ ਅਵਤਾਰਾਂ ਦੇ ਨਾਓਂ ਨਾਲ ਪ੍ਰਸਿੱਧ ਹੋਏ।

ਕਲ, ਕਲ ਸਹਾਰ, ਜਲਨ ਅਰ ਨਲਯ = ਰਿਗ ਵਦ,
ਟਲਯ, ਸਲਯ, ਜਲ ਅਰ ਭਲ = ਯੁਜਰ ਵੇਦ,
ਕੀਰਤ, ਗਯੰਦ, ਦਾਸ, ਗੰਗਾ = ਅਥਰ ਬਨ ਵੇਦ,

ਇਹ ਗੱਲ ਵੀ ਲਿਖ ਦੇਨੀ ਯੋਗ ਹੋਵੇਗੀ ਕਿ ਆਮ ਲੋਕਾਂ ਨੇ ਭੱਟ ਪਦ ਦੇ ਅਰਥ ਇਸ ਜਗ੍ਹਾਂ ਠੀਕ ਵਰਤੋਂ ਵਿੱਚ ਨਹੀਂ ਲਿਆਂਦੇ ਭੱਟ ਪਦ ਦੇ ਅਰਥ ਮੋਟੇ ਮੋਟੇ ਇਹ ਹਨ:—

ਭੱਟ =

੧. ਵੇਦਾਦਿ ਸ਼ਾਸਤ੍ਰਾਂ ਦਾ ਗਯਾਤਾ।
੨. ਪਦਵੀ ਜਾ ਖਤਾਬ ਜੁ ਚੰਗੇ ਤਕੜੇ ਵਿੱਦਜਵਾਨ ਲਈ ਹੁੰਦਾ ਹੈ ਜਿਵੇਂ:—

ਕੁਮਾਰਿਲ ਭੱਟ

੩. ਪੰਡਤ, ਫਿਲਾਸਫਰ, ਗਯਾਨੀ।
੪. ਸਾਹਿਬ, ਸੁਆਮੀ।
੫. ਬਖਸ਼ੀਸ਼ ਲੈਣ ਵਾਸਤੇ ਲੋਕਾਂ ਦੇ ਗੁਣ ਗਾਉਣ ਵਾਲੀ ਜਾਤ ਦਾ ਮਨੁੱਖ।

(ਵੇਖੋ ਸੰਸਕ੍ਰਿਤ ਕੋਸ਼)

ਹੁਣ ਏਥੇ ਜਿਨ੍ਹਾਂ ਨੂੰ ਲੋਕ ਵੇਦਾਂ ਦਾ ਅਵਤਾਰ ਅੰਰ

ਭਿਖੇ ਨੂੰ ਸੰਪੂਰਨ ਵੇਦਾਂ ਦਾ ਅਦੁਤੀਯ ਪੰਡਤ ਹੋਣ ਕਰਕੇ ਬ੍ਰਹਮਾ ਦਾ ਅਵਤਾਰ ਆਖਣ ਉਨ੍ਹਾਂ ਨੂੰ ਭੱਟ ਪਦ ਦੇ ਅਰਥਾਂ ਵਿਚੋਂ ਪੇਟਦੀ ਖਾਤਰ ਦਰ-ਬਦਰ ਫਿਰ ਕੇ ਗੁਣ ਗਾਉਣ ਵਾਲੀ ਜਾਤ ਨਾਲ ਰਲਾਉਣਾ ਕਿੰਨਾ ਕੁ ਅਯੋਗ ਹੈ। ਹੁਣ ਜਦ ਇਹ ਸਤਾਰਾਂ ਭੱਟਾ-ਚਾਰਯ ਅਕੱਠੇ ਹੁੰਦੇ ਸਨ ਅਤੇ ਆਪਸ ਵਿੱਚ ਆਤਮਕ ਵਿੱਦਯਾ ਸਬੰਧੀ ਵਾਰਤਾਲਾਪ ਹੁੰਦਾ ਤਾਂ ਇਨ੍ਹਾਂ ਸਾਰਿਆਂ ਦੀ ਕਥਾ ਤਰਸ ਯੋਗ ਹੁੰਦੀ, ਹਰੇਕ ਮਾਨ ਨੂੰ ਛੱਡਕੇ ਕਹਿੰਦਾ ਕਿ ਐਨੀ ਵਿੱਦਯਾ ਪਾਈ, ਉਮਰ ਦਾ ਬਥੇਰਾ ਹਿੱਸਾ ਵਿੱਦਯਾ ਵਿਚ ਬਤਾਯਾ ਪਰ ਜਲਨ ਨ ਮਿਟੀ, ਆਤਮ ਦੀ ਤੇਝ ਦੂਰ ਨ ਹੋਈ, ਬਥੇਰਾ ਵੇਦਾਂਤ ਘੋਟਿਆ ਪਰ ਮਨ ਮਾਇਆ ਰੂਪ ਹੋ ਰਿਹਾ ਹੈ।

ਸ੍ਰੋਮਣੀ ਭਿਖੇ ਨੇ ਆਖਿਆ ਕੀ ਪੁਛਦੇ ਹੋ ਤੇ ਮੈਨੂੰ ਅਪਨੇ ਦੁੱਖ ਕੀ ਸੁਨਾਉਂਦੇ ਹੋ, ਮੈਂ ਆਪ ਤੁਹਾਥੋਂ ਵੱਧ ਹਾਂ। ਜਿਤਨਾ ਤੁਹਾਥੋਂ ਵਿੱਦਯਾ ਜਾਂ ਉਮਰਾਂ ਵਿਚ ਵੱਡਾ ਹਾਂ ਉਤਨੀ ਤ੍ਰਿਸ਼ਨਾ ਵੱਡੀ ਹੈ, ਕਾਮ ਕ੍ਰੋਧਾਦਿਕ ਸਾਹ ਨਹੀਂ ਲੈਣ ਦੇਂਦੇ, ਸਭ ਕੁਛ ਜਾਣਦਾ ਹਾਂ ਪਰ ਪ੍ਰਾਪਤ ਕੁਛ ਨਹੀਂ। ਚੱਲੋ! ਕਾਂਸ਼ੀਓਂ ਨਿਕਲ ਚੱਲੀਏ, ਛਿਆਂ ਸ਼ਾਸਤ੍ਰਾਂ ਤੇ ਵੇਦਾਂ ਨੂੰ ਏਥੇ ਹੀ ਛੱਡੀਏ, ਫਕੀਰੀ ਵਿੱਦਯਾ ਪੜ੍ਹੀਏ, ਦੇਵ ਬਾਣੀ ਵੇਖ ਲਈ ਰੁਣ ਰੰਗ ਰੱਤਿਆਂ ਦੀ ਸ਼ਰਨ ਲਈ ਏ, ਕਿਸੇ ਆਤਮਾ ਦੀ ਚੁੰਬਕ ਸ਼ਕਤੀ ਨਾਲ ਮਿਲੀਏ।

ਇਹ ਕਹਿ ਕੇ ਉਦਾਸ ਹੋਕੇ ਸਾਰੇ ਕਾਂਸ਼ੀਓਂ ਨਿਕਲ ਟੁਰੇ, ਸਾਰਾ ਦੇਸ ਫਿਰੇ, ਸੰਨਯਾਸੀਆਂ, ਜੋਗੀਆਂ, ਤਪੱਸ੍ਵੀਆਂ ਅਤੇ ਫਕੀਰਾਂ ਆਦਿਕ ਦੀ ਚਰਨੀਂ ਢੱਠੇ ਪਰ ਠੰਡ ਨ ਪਈ, ਅੰਤ ਨੂੰ ਵਿਆਕੁਲ ਹੋਕੇ ਸ੍ਰੀ ਅੰਮ੍ਰਿਤਸਰ ਜੀ ਆਏ ਅਰ

ਹਰਿਮੰਦਰ ਸਾਹਿਬ ਪੁੱਜੇ ਅਗੇ ਕੀਰਤਨ ਹੋ ਰਿਹਾ ਸੀ ਸੰਗਤਾਂ ਅਨੰਦ ਲੈ ਰਹੀਆਂ ਸਨ, ਓਥੇ ਦੂਈ ਨਹੀਂ ਸੀ, ਦੁਖ ਨਹੀਂ ਸੀ, ਦੁਖਦਾਇਕ ਮਾਯਾ ਨਹੀਂ ਸੀ, ਨਿਰੰਜਨ ਜੋਤ ਜਗਮਗ ਜਗਮਗ ਕਰ ਰਹੀ ਸੀ, ਪਰਮਾਨੰਦ ਦਾ ਰਸ ਝਰਦਾ ਸੀ।

ਭੱਟ ਭੀ ਆਏ ਆਤਮ ਰਸ ਨਿਮਗਨ ਗੁਰਮੁਖਾਂ ਵਿਚ ਬੈਠ ਗਏ ਉਸ ਵੇਲੇ ਅਜਿਹਾ ਰਸ ਆਯਾ ਕਿ ਹਮੇਸ਼ਾ ਲਈ ਭਟਕਨ ਤੋਂ ਰਹਿ ਗਏ। ਅਪਨੀ ਵਿੱਦਜਾ ਦੇ ਮਾਨ ਨੂੰ ਛੱਡਕੇ ਗੁਰ-ਸਿੱਖਾਂ ਵਾਲੀ ਕਾਰ ਵਿਚ ਕੁਛ ਦਿਨ ਬਤਾਏ।

ਇਨ੍ਹਾਂ ਦਿਨਾਂ ਵਿਚ ਆਪ ਨੂੰ ਭਾਈ ਗੁਰਦਾਸ ਜੇਹੇ ਵਿੱਦਜਵਾਨ ਕਰਨੀ ਤੇ ਰਹਿਣੀ ਦੇ ਪੂਰੇ ਗੁਰਸਿੱਖ ਮਿਲ ਚੁਕੇ ਸਨ, ਕਿਤਨੇ ਕਿਤਨੇ ਘੰਟੇ ਵਿਚਾਰ ਹੁੰਦੀ ਰਹਿੰਦੀ ਸੀ, ਭੱਟਾਂ ਨੇ ਹਰ ਤਰਾਂ ਨਾਲ ਅਪਨੀ ਵਿੱਦਜਾ ਦੇ ਬਲ ਕਰਕੇ ਜਾਂਚ, ਪੜਤਾਲ ਅਰ ਪਰਖ ਕੀਤੀ, ਅੰਤ ਨੂੰ ਬਿਹਬਲ ਹੋਕੇ ਪ੍ਰਾਰਥਨਾ ਕੀਤੀ ਕਿ ਭਾਈ ਗੁਰਦਾਸ ਜੀ! ਮੇਹਰ ਕਰੋ, ਭਾਈ ਬੁੱਢਾ ਜੀ ਤਰਸ ਕਰੋ, ਸਤਿਗੁਰ ਜੀ ਦੀ ਚਰਨੀਂ ਲਾਓ, ਅੱਗੋਂ ਉੱਤਰ ਮਿਲਿਆਂ "ਪ੍ਰੇਮ ਕਰੋ, ਹੰਕਾਰ ਛੱਡੋ, ਨੀਵੇਂ ਹੋਵੋ, ਗੁਰੂ ਜੀ ਦਾ ਦਰ ਹਰੇਕ ਲਈ ਖੁੱਲ੍ਹਾ ਹੈ।

ਦੂਏ ਦਿਨ ਪ੍ਰੇਮਵਿਚ ਮਸਤਹੋਏ ਉਸ ਵੇਲੇ ਹਰਿਮੰਦਰ ਪਹੁੰਚੇ ਜਦ ਸਤਿਗੁਰ ਜੀ ਪੁੱਜ ਚੁਕੇ ਸਨ, ਜਾਂਦਿਆਂ ਹੀ ਚਰਨਾਂ ਉੱਤੇ ਢਹਿ ਪਏ।

ਸਤਿਗੁਰ ਜੀ ਨੇ ਮੇਹਰ ਕੀਤੀ ਤੁੱਠ ਪਏ, ਭੱਟਾਂ ਦੀ ਜਨਮਾਂ ਜਨਮਾਤ੍ਰਾਂ ਦੀ ਮੈਲ ਧੋ ਦਿੱਤੀ, ਆਤਮਾ ਲਿਸ਼ਕਾ ਦਿੱਤੀ ਹੁਣ ਉਨ੍ਹਾਂ ਦੇ ਅੰਦਰੋਂ ਪ੍ਰਮਾਤਮਾਂ ਦੇ ਅਬਿਚਲੀ ਜੋਤ ਦਾ ਪ੍ਰਕਾਸ਼ ਹੋ ਗਿਆ, ਸਤਿਗੁਰਾਂ ਜੀ ਨੇ ਨਿਹਾਲ ਕਰਕੇ "ਸਫਲ ਸਫਲ

ਭਈ ਸਫਲ ਯਾਤ੍ਰਾ" ਦਾ ਬਚਨ ਕੀਤਾ, ਭੱਟਾਂ ਨੂੰ ਆਤਮ ਤ੍ਰਿਪਤੀ ਵਾਲਾ ਨਾਮ ਪ੍ਰਾਪਤ ਹੋਇਆ ਤਾਂ ਸ੍ਰੋਮਣੀ ਭਿੱਖੇ ਨੇ ਹੱਥ ਜੋੜ ਕੇ ਉੱਚੀ ਸਾਰੀ ਕਿਹਾ:-

ਰਹਿਓ ਸੰਤ ਹਉ ਟੋਲ ਸਾਧ ਬਹੁ ਤੇਰੇ ਡਿਠੇ।
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ।
ਬਰਸੁ ਏਕ ਹਉ ਫਿਰਿਓ ਕਿਨੈ ਨਹ ਪਰਚਉ ਲਾਯਉ।
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ।
ਹਰਿ ਨਾਮੁ ਛੋਡਿ ਦੂਜੈ ਲਗੈ ਤਿਨ ਕੇ ਗੁਣ ਹਉ ਕਿਆ ਕਹਉ। ਗੁਰ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥

ਫਿਰ ਭੱਟ ਸਤਿਗੁਰ ਜੀ ਦੀ ਹਜ਼ੂਰੀ ਵਿਚ ਰਹੇ, ਸਿਫਤ ਸਲਾਹ ਦਾ ਭੋਜਨ ਰੱਜ ਕੇ ਛਕਿਆ, ਸਤਿਗੁਰ ਜੀ ਦੀਆਂ ਕਰਨੀਆਂ ਅੱਖੀਂ ਡਿੱਠੀਆਂ, ਗੁਰੂ ਜੀ ਦੇ ਦਰ ਤੋਂ ਅਨੇਕਾਂ ਲਾਭ ਪ੍ਰਾਪਤ ਕੀਤੇ, ਇਸ ਤੋਂ ਬਿਨਾਂ ਕਈਆਂ ਪੰਡਤਾਂ, ਯੋਗੀਆਂ ਅਤੇ ਧਨਾਢਾਂ ਨੂੰ ਲਾਭ ਪ੍ਰਾਪਤ ਕਰਦਿਆਂ ਡਿੱਠਾ, ਸਤਿਗੁਰ ਜੀ ਸ੍ਰੋਮਣੀ ਅਤੇ ਸਭ ਤੋਂ ਪਿਆਰੇ ਹੋ ਭਾਸੇ, ਪ੍ਰੇਮ ਵਿਚ ਪਿਆਰੇ ਗੁਰੂ ਜੀ ਦੀ ਸੱਚੀ ਸਿਫਤ ਸਲਾਹ ਕੀਤੀ, ਅਸਲ ਵਿਚ ਤਾਂ ਇਹ ਬਾਣੀ ਅਦਭੁਤ ਬ੍ਰਹਮ ਵਿੱਦਯਾ ਦਾ ਖਜ਼ਾਨਾ ਹੈ, ਸਤਿਗੁਰ ਜੀ ਦਾ ਗੁਣਾਤਮਕ ਸਰੂਪ ਹੈ, ਸੰਸਾਰ ਯਾਤ੍ਰਾ ਲਈ ਚਾਨਣ ਮੁਨਾਰਾ ਹੈ, ਆਤਮਕ ਅਵਸਥਾ ਅਤੇ ਉਸਦੇ ਖੁੱਲ੍ਹੇ ਹੋਏ ਭੇਦਾਂ ਦਾ ਭੰਡਾਰਾ ਹੈ, ਸਤਾਰਾਂ ਸ੍ਰੋਮਣੀ ਪੰਡਤਾਂ ਦੇ ਤਜਰਬੇ ਦਾ ਸਾਰ ਹੈ ਜੋ ਉਨ੍ਹਾਂ ਨੇ ਅਪਨੀ ਅਕਲ, ਦਲੀਲ, ਅਮਲ ਅਰ ਮੰਤਕ ਨਾਲ ਬੜੇ ਜਤਨ ਕਰਕੇ ਸਾਰੇ ਦੇਸ ਵਿਚ ਫਿਰਕੇ ਅੰਤ ਨੂੰ ਸਤਿਗੁਰ ਜੀ ਪਾਸੋਂ ਪਾਇਆ ਹੈ ਅਜੇਹੀ ਗੁਣਾਂ ਵਾਲੀ।

ਬਾਣੀ ਦਾ ਵੇਰਵਾ ਇਸਤਰਾਂ ਹੈ:–

| ਨੰ: | ਨਾਉਂ | ਸਵੱਯੇ ਮਹੱਲੇ ਪਹਿਲੇ ਕੇ | ਸਵੱਯੇ ਮਹੱਲੇ ਦੂਜੇ ਕੇ | ਸਵੱਯੇ ਮਹੱਲੇ ਤੀਜੇ ਕੇ | ਮਹਲੇ ਚੌਥੇ ਦੇ | | | ਮਹੱਲੇ ਪੰਜਵੇਂ ਦੇ | | ਜੋੜ |
|---|---|---|---|---|---|---|---|---|---|---|
| ੧ | ਕਲਜ | ੧੦ | ੫ | ੯ | ... | ... | ... | ੯ | ੩ | ੩੬ |
| ੨ | ਕਲ ਸਹਾਰ | ... | ੪ | ... | ੧੩ | ... | ... | — | ... | ੧੭ |
| ੩ | ਟਲਜ | ... | ੧ | ... | ... | ... | ... | — | ... | ੧ |
| ੪ | ਜਾਲਪ | ... | ... | ੪ | ... | ... | ... | — | ... | ੪ |
| ੫ | ਜਲਜ | ... | ... | ੧ | ... | ... | ... | — | ... | ੧ |
| ੬ | ਕੀਰਤਨ | ... | ... | ੪ | ੪ | ... | ... | — | — | ੮ |
| ੭ | ਸਲਜ | ... | ... | ੧ | ੨ | ... | ... | — | — | ੩ |
| ੮ | ਭਲਜ | ... | ... | ੧ | ... | ... | ... | — | ... | ੧ |
| ੯ | ਨਲਜ | ... | ... | ... | ੬ | ... | ... | — | ... | ੬ |
| ੧੦ | ਭਿਖਾ | ... | ... | ੨ | ... | ... | ... | — | ... | ੨ |
| ੧੧ | ਜਲ | ... | ... | ... | ੧ | ... | ... | — | ... | ੧ |
| ੧੨ | ਦਾਸ | ... | ... | ... | ੬ | ੩ | ... | — | ... | ੧੩ |
| ੧੩ | ਗ੍ਯੰਦ | ... | ... | ... | ੫ | ... | ... | — | ... | ੫ |
| ੧੪ | ਸੇਵਕ | ... | ... | ... | ੭ | ... | ... | — | ... | ੭ |
| ੧੫ | ਮਥਰਾ | ... | ... | ... | ੩ | ... | ... | ੭ | — | ੧੦ |
| ੧੬ | ਬਲਜ | ... | ... | ... | ੫ | ... | ... | — | — | ੫ |
| ੧੭ | ਹਰਬੰਸ | ... | ... | ... | ... | ... | ... | ੨ | — | ੨ |
| | ਜੋੜ | ੧੦ | ੧੦ | ੨੨ | ੫੨ | ੩ | ੪ | ੧੮ | ੩ | ੧੨੨ |

(ਬਾਣੀ ਬਿਉਰੇ ਵਿਚੋਂ)

ਇਸ ਤੋਂ ਪਿਛੋਂ ਭੱਟ ਰੋਜ਼ ਅੰਮ੍ਰਿਤ ਵੇਲੇ ਅਪਣੀ ਬਾਣੀ ਦੁਆਰਾ ਸਿਫਤ ਸਲਾਹ ਕਰਦੇ ਰਹੇ ਸਨ ਅਤੇ ਉਨ੍ਹਾਂ ਦੀ ਉਲਾਦ ਅੱਜ ਤੱਕ ਇਨ੍ਹਾਂ ਸਵੱਯਾਂ ਦਾ ਗਾਇਨ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ੍ਰੀ ਅਕਾਲ ਤਖਤ ਤੋਂ ਸ੍ਰੀ ਹਰ ਮੰਦਰ ਸਾਹਿਬ ਆਉਂਦੇ ਹਨ ਕਰਦੀ ਆਈ ਹੈ।

ਹੁਣ ਏਥੇ ਸੋਚਾਂ ਤੇ ਸਹਸ ਸਿਆਣਪਾਂ ਵਾਲਿਆਂ ਨੂੰ ਸੰਸਾ ਹੁੰਦਾ ਹੈ ਕਿ ਜੇ ਭੱਟਾਂ ਦੇ ਸਵੱਯਾਂ ਦੀ ਸਿਖਜਾ ਉਤੇ ਤੁਰੀਏ ਤਾਂ ਸਾਨੂੰ ਅਪਨਾ ਮਨ ਤੇ ਅਕਲ ਛਡਣੀ ਪੈਂਦੀ ਹੈ, ਮਨ ਗੁਰੂ ਦਾ ਗੁਲਾਮ ਹੋ ਜਾਂਦਾ ਹੈ, ਅਜ਼ਾਦੀ ਮਾਰੀ ਜਾਂਦੀ ਹੈ।

ਜੇ ਕਦੀ ਅਸੀਂ ਅਦਬ ਵਿਚ ਤੇ ਨਿਰਛਲ ਹੋਕੇ ਵੀਚਾਰ ਕਰੀਏ ਤਾਂ ਭਰਮ ਛੇਤੀ ਹਟ ਜਾਂਦਾ ਹੈ।

ਇਹ ਕੌਣ ਕਹਿੰਦਾ ਹੈ ਕਿ ਮਨ ਤੇ ਅਕਲ ਨੂੰ ਨਾ ਵਰਤੋ। ਹਾਂ ਮਨ ਤੇ ਅਕਲ ਜ਼ਿੰਦਗੀ ਦੇ ਭੇਤਾਂ ਦਾ ਅਖੀਰੀ ਪੈਮਾਨਾ ਨਹੀਂ ਸਾਰੇ ਮਹਾਤਮਾ ਅਤੇ ਫਿਲਾਸਫਰ ਇਸ ਗੱਲ ਨੂੰ ਮੰਨਦੇ ਹਨ ਕਿ ਸਾਡਾ ਮਨ ਮਿਣਤੀ ਤੇ ਗਿਣਤੀ ਵਿੱਚ ਹੈ ਇਹ ਨੂੰ ਕੋਈ ਨ ਕੋਈ ਸ਼ਰਾਰਤ ਹੀ ਸੁਝਦੀ ਹੈ, ਇਸੇ ਲਈ ਮਨ ਦੇ ਪਿਛੇ ਡੁਬੀ ਦਾ ਹੈ।

ਮਨ ਹਠ ਮਤੀ ਬੂਡੀਐ, ਗੁਰਮੁਖਿ ਸਚੁ ਸੁ ਤਾਰਿ

ਸ੍ਰੀ ਰਾਗ ਮਃ ੧

ਬਾਕੀ ਰਹੀ ਅਕਲ, ਸੁ ਇਹ ਠੀਕ ਹੈ ਕਿ ਇਸਦਾ ਕੰਮ ਸੋਚਣਾ ਵੀਚਾਰਨਾ ਹੈ ਪਰ ਕਈ ਵਾਰੀ ਅਕਲ ਐਡੀਆਂ ਮੋਟੀਆਂ ਭੁੱਲਾਂ ਕਰਦੀ ਹੈ ਕਿ ਝੱਟ ਪੱਟ ਮਨੁੱਖ ਤੋਂ ਪਸ਼ੂ ਬਨਾ ਦੇਂਦੀ ਹੈ, ਸਿੱਟੇ ਕੱਢਣ ਵਿੱਚ ਜ਼ਮੀਨ ਅਸਮਾਨ ਦਾ ਫਰਕ ਪਾ ਦੇਂਦੀ ਹੈ, ਇਸ ਲਈ ਗੁਰੂ ਜੀ ਦਾ ਬਚਨ ਹੈ:—

ਗੁਰ ਕੀ ਮਤ ਤੂੰ ਲੇ ਇਆਣੇ।
ਭਗਤ ਬਿਨਾ ਬਹੁ ਡੂਬੇ ਸਿਆਣੇ।

ਸਾਡੇ ਮਨ ਨਿਤਾਣੇ ਅਤੇ ਅਕਲ ਨਿਰਬਲ ਹੁੰਦੀ ਹੈ, ਰੱਬੀ ਗਿਆਨ ਸਿੱਧਾ ਬੜਾ ਘੱਟ ਪ੍ਰਗਟ ਹੁੰਦਾ ਹੈ, ਰੇਤ ਥਲੇ ਤੇ ਕਲਰ ਵਿੱਚ ਮੀਂਹ ਪਿਆਂ ਕੀ ਬਣਦਾ ਹੈ, ਮੈਲੇ ਸ਼ੀਸ਼ੇ ਵਿਚੋਂ ਮੂੰਹ ਸਹੀ ਨਹੀਂ ਹੁੰਦਾ, ਕਈਆਂ ਸ਼ੀਸ਼ਿਆਂ ਵਿਚੋਂ ਤਾਂ ਕੋਝਾ ਤੇ ਡਿੰਗਾ ਦਿੱਬਾ ਦਿਸਦਾ ਹੈ, ਇਸੀ ਤਰ੍ਹਾਂ ਮਨ ਦੇ ਮਗਰ ਲੱਗਨ ਕਰਕੇ ਬਹੁਤ ਉਪੱਦ੍ਰਵ ਹੁੰਦੇ ਹਨ, ਅਪਨੇ ਮਨ ਦੇ ਖਿਆਲ ਅਨੁਸਾਰ ਬਜ਼ੁਰਗਾਂ ਦੇ ਦੋਸ ਛਾਂਟਨੇ ਸ਼ੁਰੂ ਹੋ ਜਾਂਦੇ ਹਨ, ਆਕੜ, ਮਾਨ, ਤੇ ਗਰੂਰ ਵੱਧ ਜਾਂਦਾ ਹੈ, ਹਉਂਮੈ ਮੱਤ ਮਾਰ ਦੇਂਦੀ ਹੈ, ਮਨ ਦਾ ਸਿਖ ਬਣਨ ਕਰਕੇ ਹੀ ਨਾਸਤਕ ਬਣੀ ਦਾ ਹੈ ਜੇ ਕਦੀ ਨਾਸਤਕਤਾ ਦੇ ਨਾਲ ਦੁਨੀਆਵੀ ਬਲ ਪ੍ਰਾਪਤ ਹੋ ਜਾਵੇ ਤਾਂ ਰਾਕਸ਼ ਬ੍ਰਿਤੀ ਹੋ ਜਾਂਦੀ ਹੈ, ਭਗਤ ਪ੍ਰਹਿਲਾਦ ਦਾ ਪਿਤਾ, ਅਤੇ ਰਾਵਣ ਇਸੇ ਤਰ੍ਹਾਂ ਹੀ ਰਾਕਸ਼ ਬਣੇ ਸਨ।

ਅਸਲ ਗੱਲ ਇਹ ਹੈ ਕਿ ਸਾਡੇ ਮਨ ਅਤੇ ਅਕਲ ਤੋਂ ਇਕ ਹੋਰ ਉੱਚੀ ਅਵਸਥਾ ਹੈ, ਜਿੱਥੇ ਅਸਾਂ ਪਹੁੰਚਣਾ ਹੈ, ਇਸ ਅਵਸਥਾ ਨੂੰ ਸਾਡਾ ਮਨ ਜੁ ਦੇਸ, ਕਾਲ ਨਮਿਤ ਹੈ ਵੀਚਾਰ ਨਹੀ ਸਕਦਾ, ਉਸ ਵਿਸਮਾਦ ਅਵਸਥਾ ਉੱਤੇ ਪਹੁੰਚਨ ਲਈ ਸਾਨੂੰ ਅਨਭਵ ਵਿੱਚ ਪਹੁੰਚੇ ਹੋਏ, ਅਨੰਤ ਤੇ ਬਿਅੰਤ ਵਾਹਿਗੁਰੂ ਵਿੱਚ ਇਕ ਮਿਕ ਹੋਏ ਹੋਏ ਗੁਰੂ ਗੁਰ ਨਾਨਕ ਦੀ ਲੋੜ ਹੈ, ਉਨ੍ਹਾਂ ਦੀ ਤਜਰਬਾ ਕਰਕੇ ਦਿੱਤੀ ਹੋਈ ਰੋਸ਼ਨੀ ਵਿਚ ਚਲਨਾ ਅਕਲ ਮੰਦੀ ਹੈ। ਉਨ੍ਹਾਂ ਦੀ ਸਿਖਜਾ ਦਾਤਾ ਸ਼ਬਦ ਦਾ ਵੀਚਾਰ ਕਰਨਾ ਦਨਾਈ ਹੈ, ਉਸ ਤੋਂ ਮੂੰਹ

ਫੇਰਨਾ ਮਨਮੁਖਤਾ ਹੈ, ਗੁਰੂ ਜੀ ਦਾ ਹੁਕਮ ਹੈ:-

ਨਾਮ ਨ ਚੇਤਹਿ,ਸਬਦਿਨ ਵੀਚਾਰਹਿ,ਇਹਮਨਮੁਖਕਾ ਆਚਾਰ।

ਵਾਰ ਗੂਜਰੀ ਮਃ ੩

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਚਲਨਾ ਗੁਲਾਮੀ ਨਹੀਂ, ਰੱਬੀ ਅਵਾਜ਼ ਦੇ ਪ੍ਰਕਾਸ਼ ਨਾਲ ਟੁਰਨਾ ਅਜ਼ਾਦੀ ਹੈ ਅਰ ਮਨ ਦੀ ਅਸਲੀ ਅਵਸਥਾ ਹੈ, ਗੁਰੂ ਦੀ ਮੱਤ ਕੋਈ ਪ੍ਰਮਾਤਮਾਂ ਨਾਲੋਂ ਵੱਖਰੀ ਮੱਤ ਨਹੀਂ ਕੇਂਦਰ ਹੀਣ ਹੋਣਾ ਭੀ ਕੋਈ ਜ਼ਿੰਦਗੀ ਹੈ ? ਜੇ ਕੋਈ ਜਨਾਨੀ ਕਹੇ ਕਿ ਪਤਿੱਬ੍ਰਤਾ ਰਹਿਣਾ ਅਜ਼ਾਦੀ ਵੇਚਨੀ ਹੈ ਤਾਂ ਕੀ ਵੇਸਵਾ ਹੋਣਾ ਠੀਕ ਹੈ ? ਭਾਈ ਗੁਰਦਾਸ ਜੀ ਨੇ ਦ੍ਰਿਸ਼ਟਾਂਤ ਦਾ ਇਕ ਅੰਗ ਲੈਕੇ ਕਿਹਾ ਸੋਹਣਾ ਲਿਖਿਆ ਹੈ:-

੧. ਬਾਜ ਖੁਲ੍ਹ ਨਾਲੋਂ ਬੰਧਨ ਵਿਚ ਚੰਗਾ ਹੈ ਕਿਉਂ ਜੋ ਬੇ ਫਾਇਦਾ ਬਹੁਤੇ ਜੀਵਮਾਰ ਕੇਜ਼ੁਲਮਤਾਂ ਨਹੀਂਨਾਕਰੇਗਾ।

੨. ਖੁਲ੍ਹ ਨਾਲੋਂ ਚਕਵੀ ਬੰਧਨ ਵਿਚ ਚੰਗੀ ਹੈ ਕਿਉਂ ਜੋ ਰਾਤ ਨੂੰ *ਸ੍ਰੀ ਰਾਮ ਚੰਦ੍ਰ ਜੀ ਦੇ ਸਰਾਪ ਦੀ ਰੇਖ ਨੂੰ ਮੇਟ ਕੇ ਅਪਨੇ ਪਤੀ ਨੂੰ ਤਾਂ ਪਾ ਲੈਂਦੀ ਹੈ ।

੩. ਖੁਲ੍ਹ ਨਾਲੋਂ ਤੋਤਾ ਪਿੰਜਰੇ ਵਿਚ ਭਲਾ ਹੈ ਕਿਉਂ ਜੋ ਵਾਹਿਗੁਰੂ ਦਾ ਨਾਉਂ ਸੁਣਕੇ ਉਸ ਵਿਚ ਬਿਰਤੀ ਤਾਂ ਲਾਈ ਰੱਖਦਾ ਹੈ ।

---

*ਜਿਸ ਵੇਲੇ ਮਹਾਰਾਨੀ ਸੀਤਾ ਨੂੰ ਰਾਵਣ ਲੈ ਗਿਆ ਸੀ ਅਰ ਸ੍ਰੀ ਰਾਮ ਚੰਦ੍ਰ ਜੀ ਵਿਜੋਗੀ ਹੋਕੇ ਜੰਗਲਾਂ ਵਿਚ ਫਿਰ ਰਹੇ ਸਨ ਤਾਂ ਉਸ ਵੇਲੇ ਚਕਵੀ ਚਕਵੇ ਦੇ ਮਿਲਾਪ ਨੂੰ ਵੇਖਕੇ ਆਪ ਨੇ ਸਰਾਪ ਦਿੱਤਾ ਸੀ ਕਿ ਤੁਹਾਡੀ ਸਾਰੀ ਕੁਲ ਰਾਤ ਨੂੰ ਪਤੀ ਤੋਂ ਵਿੱਛੜੀ ਰਿਹਾ ਕਰੇਗੀ ।

੪. ਇਸੀ ਤਰਾਂ ਮਨੁਖਾ ਜਨਮ ਅਜ਼ਾਦੀ ਨਾਲੋਂ ਸਾਧ ਸੰਗਤ ਵਿਚ ਹੋ ਗੁਰੂ ਪਾਸੇ ਰੁਖ ਕਰਨ ਨਾਲ ਚੰਗਾ ਹੈ ਕਿਉਂ ਜੋ (ਸ਼ਰਾਰਤਾਂ ਛੱਡਕੇ) ਵਾਹਿਗੁਰੂ ਨੂੰ ਤਾਂ ਯਾਦ ਕਰੇਗਾ।

ਵੇਖੋ ਕਬਿੱਤ ੧੫੪ ਵਾਂ

ਹੁਣ ਕਈ ਕਹਿਣਗੇ ਕਿ ਇਹ ਤਾਂ ਆਦਮ ਪ੍ਰਸਤੀ ਹੋਈ ਸਿੱਖ ਤਾਂ ਇਕ ਦੇ ਉਪਾਸ਼ਕ ਹਨ ?

ਹਾਂ ਠੀਕ ਹੈ ਅਸਾਂ ਪੂਜਾ ਕਰਨੀ ਹੈ ਇਕ ਵਾਹਿਗੁਰੂ ਦੀ, ਪਰ ਉਸਦੇ ਗਿਆਨ ਅਰ ਗਿਆਨ ਦੇ ਦੇਣ ਵਾਲੇ ਨਾਲ ਪ੍ਰੇਮ ਜਾਂ ਅਦਬ ਕਰਨਾ ਇਕ ਤੋਂ ਦੁਰਾਡਿਆਂ ਨਹੀਂ ਲਜਾਂਦਾ ਕਿਉਂਕਿ ਗਿਆਨ ਦੇ ਦੇਣ ਵਾਲੇ ਨਾਲਪ੍ਰੇਮ ਕਰਨਾ ਗਿਆਨ ਦੀ ਕਦਰ ਕਰਨਾ ਹੈ ਅਰ ਗਿਆਨ ਦੀ ਕਦਰ ਕਰਨਾ ਵਾਹਿਗੁਰੂ ਨਾਲ ਪ੍ਰੇਮ ਕਰਨਾ ਹੈ।

ਇਸ ਲਈ ਸਤਿਗੁਰ ਨਾਨਕ ਜੀ ਨੂੰ ਗਿਆਨ ਦਾਤਾ, ਜੀਅ ਦਾਨ ਦਾਤਾ, ਮਨੁਖ ਤੋਂ ਦੇਵਤਾ ਅਰ ਦੇਵਤੇ ਤੋਂ ਰੱਬ ਵਿਚ ਮਿਲਾ ਦੇਣ ਵਾਲਾ ਸਮਝਕੇ ਉਸ ਨਾਲ ਸੰਸਾਰਕ ਪਦਾਰਥਾਂ ਤੋਂ, ਵਹੁਟੀ ਪੁੱਤ੍ਰਾਂ ਤੋਂ, ਦੋਸਤਾਂ ਮਿੱਤ੍ਰਾਂ ਤੋਂ ਵਧਕੇ ਪਿਆਰ ਕਰਕੇ ਅਤੇ ਆਪ ਦੇ ਗੁਣਾਂ ਨੂੰ ਜੋ ਸਾਰੇ ਦੇ ਸਾਰੇ ਪ੍ਰਮਾਤਮਾ ਨਾਲ ਮਿਲਾਉਣ ਵਾਲੇ ਹਨ ਧਾਰਕੇ ਅਕਾਲਪੁਰਖ ਪਾਸ ਪਹੁੰਚਨ ਦਾ ਜਤਨ ਕਰਨਾ ਆਦਮ ਪ੍ਰਸਤੀ ਨਹੀਂ, ਹਾਂ ਮਨ ਦਾ ਸਿਖ ਬਨਣਾ ਮਨ ਪ੍ਰਸਤੀ ਜ਼ਰੂਰ ਹੈ ਜੋ ਪਾਪ ਰੂਪ ਹੈ।

ਭੱਟਾਂ ਦੇ ਸਵਈਏ ਪੜ੍ਹਨ ਲੱਗਿਆਂ ਇਕ ਸ਼ੰਕਾ ਹੋਰ ਹੋ ਸਕਦਾ ਹੈ ਕਿ ਜਦ ਗੁਰਬਾਣੀ ਕਹਿੰਦੀ ਹੈ ਕਿ "ਸੋ ਮੁਖ ਜਲਉ ਜਿਤ ਕਹੈ ਠਾਕਰ ਜੋਨੀ" ਤਾਂ ਏਥੇ ਭੱਟਾਂ ਨੇ

"ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥"
(ਸਵਈਏ ਮਃ ਤੀਜੇ ਕੇ)

"ਸਤਿ ਰੂਪ ਹਰਿ ਆਪਿ ਗੁਰੂ ਨਾਨਕ ਕਹਾਯਉ"
(ਸਵਯੇ ਮਃ ਪੰਜਵੇਂ ਕੇ)

ਕਿਉਂ ਲਿਖਿਆ ?

ਅਸਲ ਗੱਲ ਇਹ ਹੈ ਕਿ ਜਦੋਂ ਤੱਕ ਕਿਸੇ ਮਹਾਤਮਾ ਦੀ ਬਾਣੀ ਨੂੰ ਚੰਗੀ ਤਰਾਂ ਨ ਵੀਚਾਰਿਆ ਜਾਵੇ ਓਦੋਂ ਤੱਕ ਉਸ ਦੇ ਖਿਆਲਾਂ ਅਤੇ ਗੁਣਾਂ ਆਦਿਕਾਂ ਦਾ ਜਾਣੂ ਨਹੀਂ ਹੋਈਦਾ, ਹੁਣ ਭੱਟ ਸਤਿਗੁਰ ਨਾਨਕ ਦੇਵ ਜੀ ਨੂੰ ਇਸਤਰਾਂ ਦਾ ਰੱਬ ਨਹੀਂ ਮੰਨਦੇ ਕਿ ਪਰੀ ਪੂਰਣ ਅਕਾਲ ਪੁਰਖ ਇਕ ਛੋਟਾ ਜਿਹਾ ਮਾਸ ਦਾ ਪੁਤਲਾ ਬਣਕੇ ਮਾਤਾ ਦੇ ਗਰਭ ਵਿਚ ਆਕੇ ਜੰਮ ਪਿਆ ਹੈ ਅਤੇ ਹੋਰ ਸਭ ਥਾਵਾਂ ਉਸ ਤੋਂ ਖਾਲੀ ਹੋ ਗਈਆਂ ਹਨ ।

ਹਾਂ ਗੁਰ ਨਾਨਕ ਦੇਵ ਜੀ ਨੂੰ ਮਮੂਲੀ ਇਨਸਾਨ ਭੀ ਨਹੀਂ ਸੋ ਜਾਣਦੇ ।

ਗੁਰ ਪੰਚਮ ਪਾਤਸ਼ਾਹ ਜੀ ਨੇ ਅਪਨੇ ਸਵੱਯਾਂ ਵਿਚ ਪਹਿਲੇ "ਜਨੁ ਨਾਨਕ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ" ਲਿਖਕੇ ਇਸ ਭਰਮ ਨੂੰ ਉਡਾ ਦਿੱਤਾ ਹੈ ।

ਗੁਰ ਨਾਨਕ ਬ੍ਰਹਮ ਦੇ ਦਰ ਦਾ ਭੁੱਲਿਆ ਹੋਇਆ (ਪ੍ਰਮਾਨੀਕ) ਭਗਤ ਹੈ ਇਸ ਕਰਕੇ ਬ੍ਰਹਮ ਦੇ ਬਰਾਬਰ ਜਾਂ ਬ੍ਰਹਮ ਰੂਪ ਹੈ ।

ਗੁਰ ਨਾਨਕ ਦੇ ਦਿਲ ਵਿੱਚ ਬ੍ਰਹਮ ਹੈ ਖਿਆਲ ਵਿਚ ਬ੍ਰਹਮ ਹੈ, ਕਰਮਾਂ ਵਿੱਚ ਬ੍ਰਹਮ ਹੈ ਗੱਲ ਕੀ ਮਨ,

ਬੁੱਧ ਚਿਤ ਅਰ ਸਾਰੇ ਇੰਦ੍ਰੇ ਬ੍ਰਹਮਾਕਾਰ ਹੋ ਰਹੇ ਹਨ, ਹਰ ਸਮੇਂ ਸਹਿਜਾ ਨੰਦ ਵਿੱਚ ਮਸਤ ਰਹਿੰਦੇ ਹਨ, ਹਿਰਦਾ ਨਰੋਲ ਨਿਰਮਲ ਸ਼ੀਸ਼ਾ ਹੈ, ਪੂਰਣ ਵਾਹਿਗੁਰੂ ਦਾ ਪੂਰਨ ਪ੍ਰਕਾਸ਼ ਓਥੇ ਪੈਂਦਾ ਹੈ ਅਰਥਾਤ ਸਾਖਜ਼ਾਤ ਬ੍ਰਹਮ ਦਾ ਅਸਥਾਨ ਹੈ, ਹੁਣ ਇਓਂ ਆਖੋ ਕਿ ਗੁਰੂ ਰਬ ਰੂਪ ਹੈ ਜਾਂ ਆਪ ਰੱਬ ਹੈ, ਕਿਉਂਕਿ ਬਿਜਲੀ ਸਾਰੇ ਸੰਸਾਰ ਵਿਚ ਹੈ, ਜਿਥੇ ਪ੍ਰਗਟ ਹੁੰਦੀ ਹੈ ਓਥੇ ਸਾਖਜਾਤ ਬਿਜਲੀ ਆਖੀ ਦੀ ਹੈ।

ਲੋਹੇ ਦਾ ਜਾਂ ਸੋਨੇ ਦਾ ਟੁਕੜਾ ਅੱਗ ਵਿੱਚ ਅੱਗ ਰੂਪ ਹੋ ਜਾਂਦਾ ਹੈ ਉਸ ਵੇਲੇ ਉਹ ਅੱਗ ਵਾਂਗ ਸਾੜਨ ਦੀ ਸ਼ਕਤੀ ਰੱਖਦਾ ਹੈ ਜੇ ਓਦੋਂ ਕੋਈ ਉਸ ਨੂੰ ਅੱਗ ਰੂਪ ਜਾਂ ਬੋਲੀ ਵਿਚ ਅੱਗ ਆਖ ਦੇਵੇ ਤਾਂ ਕੀ ਠੀਕ ਨਹੀਂ ? ਇਸੇ ਲਈ ਹੀ ਤਾਂ ਲਿਖਿਆ ਹੈ:—

"ਹਰਿ ਗੁਰ ਨਾਨਕ ਜਿਨ੍ਹ ਪਰਸਿਯਉ
ਸਿ ਜਨਮ ਮਰਨ ਦੁਹ ਥੇ ਰਹਿਓ"

ਸਵਯੇ ਸ੍ਰੀ ਮੁਖਵਾਕਯ ਮ: ੪

ਨੋਟ—ਸਵਈਆਂ ਦੀ ਉਥਾਨਕਾ ਜੋ ਦਾਸ ਨੇ ਲਿਖੀ ਹੈ ਇਸ ਤੋਂ ਇਕ ਹੋਰ ਮਸ਼ਹੂਰ ਉਥਾਨਕਾ ਹੈ ਜੋ ਇਹ ਹੈ:—

ਇਕ ਵਾਰੀ ਵੇਦਾਂ ਨੂੰ ਹੰਕਾਰ ਹੋ ਗਿਆ ਹੈ ਕਿ ਜੋ ਮਰਯਾਦਾ ਜਗਤ ਵਿਚ ਚੱਲ ਰਹੀ ਹੈ ਇਹ ਸਾਡੀ ਹੀ ਕ੍ਰਿਪਾ ਨਾਲ ਹੈ ਸਾਥੋਂ ਬਿਨਾਂ ਪ੍ਰਮਾਤਮਾ ਅਧੂਰਾ ਹੈ, ਬ੍ਰਹਮਾ ਆਖਣ ਲੱਗਾ ਜੇ ਮੈਂ ਤੁਹਾਨੂੰ ਪੜ੍ਹਕੇ ਨ ਸੁਣਾਵਾਂ ਤਾਂ ਤੁਸੀਂ ਤੇ ਈਸ਼੍ਵਰ ਦੋਵੇਂ ਨਿਕੰਮੇ ਹੋ ਜਾਓ।

ਜਦੋਂ ਬ੍ਰਹਮਾ ਅਤੇ ਵੇਦਾਂ ਨੇ ਐਹੋ ਜਿਹਾ ਹੰਕਾਰ ਕੀਤਾ ਤਾਂ ਗਰਬ ਪ੍ਰਹਾਰੀ ਪ੍ਰਮਾਤਮਾ ਨੇ ਹੁਕਮ ਦਿੱਤਾ ਕਿ "ਹੰਕਾਰੀਓ!

ਤੁਹਾਡੀ ਏਥੇ ਜਗ੍ਹਾ ਨਹੀਂ, ਮਾਤ ਲੋਕ ਵਿਚ ਜਾਕੇ ਜਨਮ ਧਾਰੋ" ਤਦ ਬ੍ਰਹਮਾਂਅਤੇ ਵੇਦਾਂਨੇ ਕੰਬਕੇ ਪੁੱਛਿਆ"ਮਹਾਰਾਜ! ਸਾਡਾ ਉਧਾਰ ਕਿਵੇਂ ਹੋਵੇਗਾ ?" ਤਾਂ ਉੱਤਰ ਮਿਲਿਆ "ਮੈਂ ਕਲਜੁਗ ਵਿਚ ਗੁਰ ਨਾਨਕ ਅਵਤਾਰ ਧਾਰਾਂਗਾ ਤੁਸੀਂ ਪੰਜਵੇਂ ਸਰੂਪ ਕੋਲ ਨਿੰਮ੍ਰਤਾ ਸਹਿਤ ਉਪਮਾ ਕਰੋਗੇ ਤਾਂ ਕਲਜਾਨ ਹੋਵੇਗੀ।"

ਸੋ ਉਨ੍ਹਾਂ ਚਹੁੰ ਵੇਦਾਂ ਨੇ ਚਾਰ ਚਾਰ ਦੇਹਾਂ ਧਾਰੀਆਂ ਤੇ ਇਕ ਬ੍ਰਹਮਾ ਨੇ ਭਿੱਖੇ ਭ੍ਰੱਟ ਦੀ ਧਾਰੀ, ਇਸਤਰਾਂ ਸਤਾਰਾਂ ਦੀ ਗਿਣਤੀ ਵਿਚ ਹੋਕੇ ਭੱਟਾਂ ਨੇ ਇਹ ਸਵਈਏ ਉਚਾਰਕੇ ਅਪਨਾ ਉਧਾਰ ਕੀਤਾ।

## ਵੀਚਾਰ

੧. ਇਹ ਉਥਾਨਕਾ ਬਨਾਵਟੀ ਅਤੇ ਅਨਹੋਣੀ ਮਲੂਮ ਹੁੰਦੀ ਹੈ, ਪੁਰਾਤਨ ਬਜ਼ੁਰਗ ਵਿੱਦਜਵਾਨਾਂ ਤੋਂ ਮਲੂਮ ਹੋਇਆ ਹੈ ਕਿ ਇਹ ਉਥਾਨਕਾ ਵਾਲੀ ਸਾਖੀ ਸ੍ਰੀ ਮਾਨ ਭਾਈ ਗੁਰਦਾਸ ਜੀ ਦੀ ਸੰਪ੍ਰਦਾਯ ਦੇ ਵੇਲੇ ਬਿਲਕੁਲ ਨਹੀਂ ਸੀ।

੨. ਵੇਦਾਂ ਦਾ ਆਦਮੀਆਂ ਦਾ ਅਵਤਾਰ ਧਾਰਨਾ ਅਨਭਵ ਵਿਰੁੱਧ ਹੈ।

੩. ਕਈ ਆਖਦੇ ਹਨ ਕਿ ਚਹੁੰ ਵੇਦਾਂ ਤੋਂ ਭਾਵ ਉਨ੍ਹਾਂ ਦੇ ਅਭਿਮਾਨੀ ਦੇਵਤਿਆਂ ਤੋਂ ਹੈ, ਇਹ ਗੱਲ ਭੀ ਸੁਖੱਲੀ ਮੰਨਣ ਵਿਚ ਨਹੀਂ ਆਉਂਦੀ।

ਕਿਉਂਕਿ ਸਾਨੂੰ ਇਹ ਮੰਨਣਾ ਪਵੇਗਾ ਕਿ ਵੇਦ ਅਤੇ ਅਭਿਮਾਨੀ ਦੇਵਤਾ ਆਪਸ ਵਿਚ ਉਪਯੋਗੀ ਹਨ, ਜੇ ਨਹੀਂ ਮੰਨਾਂਗੇ ਤਾਂ ਉਨ੍ਹਾਂ ਨੂੰ ਇਕ ਦੂਜੇ ਦੀ ਲੋੜ ਨ ਰਹੀ, ਜੇ ਲੋੜ ਨ

ਰਹੀ ਤਾਂ ਅਭਿਮਾਨੀ ਦੇਵਤਿਆਂ ਦਾ ਦੇਹ ਧਾਰਨ ਦਾ ਵੇਦਾਂ ਨਾਲ ਕੀ ਸੰਬੰਧ ?

ਜੇ ਕਹੀਏ ਆਪਸ ਵਿਚ ਉਪਯੋਗੀ ਹਨ ਤਾਂ ਇਕ ਦੂਜੇ ਤੋਂ ਵੱਖ ਹੋਕੇ ਦੇਹ ਨਹੀਂ ਧਾਰ ਸਕਦੇ। ਜੇ ਧਾਰਨਗੇ ਤਾਂ ਇਕ ਦੂਜੇ ਤੋਂ ਅੱਡ ਹੋਣ ਕਰਕੇ ਦੋਵੇਂ ਅਧੂਰੇ ਹੋ ਜਾਣਗੇ।

ਜੇ ਕੋਈ ਇਹ ਆਖੇ ਕਿ ਹਾਂ ਜਦ ਤੋਂ ਭੱਟਾਂ ਨੇ ਦੇਹ ਧਾਰੀ ਹੈ ਵੇਦ ਅਧੂਰੇ ਹੋ ਗਏ ਹਨ ਤਾਂ ਇਹ ਗੱਲ ਭੀ ਨਿਸਚੇ ਵਾਚਕ ਨਹੀਂ ਕਿਉਂਕਿ ਜੋ ਵੇਦ ਪਹਿਲਾਂ ਸਨ ਓਹੀ ਹੁਣ ਹਨ।

ਮਲੂਮ ਹੁੰਦਾ ਹੈ ਕਿ ਕਿਸੇ ਵਿੱਦਜਵਾਨ ਨੇ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਵੇਦਾਂ ਪਾਸੋਂ ਸਤਿਗੁਰ ਜੀ ਦੀ ਉਪਮਾ ਕਰਾਉਣੀ ਵਡਮੁੱਲੀ ਸਮਝਕੇ ਇਹ ਸਾਖੀਘੜਦਿੱਤੀਹੈ।

ਅੰਤਿਮ ਬੇਨਤੀ ਹੈ ਕਿ ਜੇ ਕੋਈ ਇਸ ਟੀਕੇ ਵਿਚ ਭੁੱਲ ਹੋ ਗਈ ਹੋਵੇ ਤਾਂ ਸੱਜਨ ਜਨ ਖਿਮਾ ਕਰਨ ਅਰ ਗੁਰ ਪ੍ਰਮਾਣਾਂ ਸਹਿਤ ਲਿਖ ਭੇਜਨ ਤਾਂ ਕਿ ਵੀਚਾਰਕੇ ਦੂਜੀ ਵੇਰ ਧਿਆਨ ਰਖਿਆ ਜਾਵੇ।

੫-੫-੨੪] ਦਾਸ--ਸਰਦੂਲ ਸਿੰਘ ਲਾਇਲ ਪੁਰ

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਸਵਯੇ ਸ੍ਰੀਮੁਖਬਾਕ੍ ਮਹਲਾ੫॥

**ਆਦਿ ਪੁਰਖ ਕਰਤਾਰ**

**ਕਰਣ ਕਾਰਣ ਸਭ ਆਪੇ ॥**

[ਆਦਿ = ਸਭ ਤੋਂ ਪਹਿਲੇ। ਪੁਰਖ = ਪੂਰਣ।]

(ਹੇ ਵਾਹਿਗੁਰੂ ਤੂੰ) ਸਭ ਤੋਂ ਪਹਿਲੇ, ਪੂਰਣ, ਅਤੇ ਆਪ ਹੀ ਸਾਰਿਆਂ ਕਾਰਨਾਂ ਦਾ ਕਰਨ ਵਾਲਾ ਹੈ।

**ਸਰਬ ਰਹਿਓ ਭਰਪੂਰਿ**

**ਸਗਲ ਘਟ ਰਹਿਓ ਬਿਆਪੇ ॥**

[ਘਟ = ਸਰੀਰ, ਦਿਲ]

ਸਾਰੀਆਂ (ਵਸਤਾਂ) ਵਿੱਚ ਇੱਕੋ ਜਿਹਾ ਪੂਰਣ ਹੈ। ਤੇ ਹਰੇਕ ਸਰੀਰ ਵਿੱਚ ਪਸਰਿਆ ਹੋਇਆ ਹੈ।

**ਬ੍ਯਾਪਤ ਦੇਖੀਐ ਜਗਤ ਜਾਨੈ**

**ਕਉਨੁ ਤੇਰੀ ਗਤਿ ਸਰਬ ਕੀ**

**ਰਖ੍ਯਾ ਕਰੇ ਆਪੇ ਹਰਿ ਪਤਿ।**

{ਬ੍ਯਾਪਤ = ਪਸਰਿਆ ਹੋਇਆ
ਗਤਿ = ਹਾਲਤ}

ਹੇ ਹਰੀ ਤੈਨੂੰ ਜਗਤ ਵਿੱਚ ਪੂਰਣ ਤਕੀ ਦਾ ਹੈ, ਤੇਰੀ (ਅਸਚਰਜ) ਦਸ਼ਾ ਨੂੰ (ਦੇਖਕੇ) ਕੌਣ ਸਮਝ ਸਕਦਾ ਹੈ। ਹੇ

ਮਾਲਕਾ ! ਤੂੰ ਆਪੇ ਹੀ ਸਾਰਿਆਂ ਦੀ ਰੱਖਿਆ ਕਰਦਾ ਹੈਂ ।

**ਅਬਿਨਾਸੀ ਅਬਿਗਤ ਆਪੇਆਪਿ ਉਤਪਤਿ ॥**

{ ਅਬਿਨਾਸ਼ੀ = ਨਾਸ਼ ਤੋਂ ਬਿਨਾਂ। ਅਬਿਗਤ = ਪੂਰਣ
ਉਤਪਤ = ਪੈਦਾਇਸ਼ । }

ਹੇ ਅਬਨਾਸ਼ੀ ਪੂਰਣ ! (ਵਾਹਿਗੁਰੂ) ਤੂੰ (ਜਗਤ) ਦੀ ਉਤਪਤੀ ਅਪਨੇ ਆਪ ਕਰਦਾ ਹੈਂ ।

**ਏਕੈ ਤੂਹੀ ਏਕੈ ਆਨ ਨਾਹੀ ਤੁਮ ਭਤਿ ॥**

{ ਏਕੈ = ਭਾਵ ਅਦੁਤੀਯ । ਭਤਿ = ਭਾਤ ਵਾਂਗੂੰ ।
ਆਨ = ਦੂਜਾ ਹੋਰ ਕੋਈ । }

ਤੁਸੀਂ ਇਕ (ਹੀ ਹੋ) ਇਕ (ਹੀ)। ਦੂਜਾ ਤੁਹਾਡੀ ਬਰਾਬਰ ਦਾ ਕੋਈ ਨਹੀਂ ।

**ਹਰਿ ਅੰਤੁ ਨਾਹੀ ਪਾਰਾਵਾਰ**
**ਕਉਨੁ ਹੈ ਕਰੈ ਬੀਚਾਰੁ**
**ਜਗਤ ਪਿਤਾ ਹੈ ਸਰਬ ਪ੍ਰਾਨ ਕੋ ਅਧਾਰੁ॥**

[ਪਾਰਾਵਾਰ = ਪਾਰ ਤੇ ਉਰਾਰ । ਅਧਾਰ = ਆਸਰਾ]

ਹੇ ਹਰੀ ! (ਤੁਹਾਡੇ) ਪਾਰ ਉਰਾਰ (ਦਾ) ਅੰਤ ਨਹੀਂ । ਹੇ ਜਗਤ ਦੇ ਪਿਤਾ ! ਤੁਸੀਂ ਤਾਂ ਸਾਰਿਆਂ ਦੀ ਜਿੰਦ ਤੇ ਆਸਰਾ ਹੋਏ। (ਤੁਹਾਡਾ) ਅੰਤ ਲੈਣ ਲਈ ਕਉਣ ਹੈ ਜਿਹੜਾ ਵੀਚਾਰ ਕਰੇ ।

**ਜਨੁ ਨਾਨਕੁ ਭਗਤੁ ਦਰਿ ਤੁਲਿ**
**ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ॥**

[ਜੀਹ = ਜਿਹਬਾ]

(ਗੁਰ) ਨਾਨਕ (ਦੇਵ ਜੀ), (ਹੇ ਵਾਹਿਗੁਰੂ) ਤੇਰੇ ਦਰ ਤੇ ਭਗਤ ਹੈਨ ਤੇ ਹੇ ਬ੍ਰਹਮ (ਭਗਤੀ ਕਰਨ ਕਰਕੇ) ਤੇਰੇ ਸਮਾਨ ਤੇ ਤੇਰੇ ਬਰਾਬਰ ਹਨ। (ਭਲਾ ਮੇਰੀ) ਇਕ ਜਿਹਬਾ (ਉਹਨਾਂ ਦੀ ਉਪਮਾਂ) ਕੀ ਵਰਨਨ ਕਰ ਸਕਦੀ ਹੈ।

**ਹਾਂਕਿ ਬਲਿ ਬਲਿ ਬਲਿ ਬਲਿ**

**ਸਦ ਬਲਿਹਾਰਿ ॥ ੧ ॥**

[ਹਾਂ ਕਿ = ਜੁ ਮੈਂ ਹਾਂ, ਜੁ ਮੈਂ ਹਾਂ।]

ਮੈਂ ਸਦਕੇ ਹਾਂ, ਘੋਲੀ ਹਾਂ, ਕੁਰਬਾਨ ਹਾਂ, ਸਦਾ ਬਲਿਹਾਰ ਹਾਂ।

**ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ**

**ਪਰੈ ਹੀ ਤੇ ਪਰੈ ਅਪਰ ਅਪਾਰ ਪਰਿ ॥**

[ਸਰ = ਨਦੀ। ਅਪਰਪਰ = ਉਰੇ ਤੋਂ ਪਰੇ।]

ਅੰਮ੍ਰਿਤ ਦੇ ਪ੍ਰਵਾਹ ਵਾਲੀ ਤੂੰ ਨਦੀ ਹੈਂ। ਤੇਰੇ ਭੰਡਾਰੇ ਬੇਅੰਤ ਭਰੇ ਪਏ ਹਨ। ਹੇ ਵਾਹਿਗੁਰੂ! ਤੂੰ ਪਰੇ ਤੋਂ ਭੀ ਪਰੇ, ਉਰੇ ਤੋਂ ਪਰੇ ਤੇ ਪਰਲੇ ਪਾਸੇ ਤੋਂ ਦੂਰ ਹੈਂ।

**ਆਪਨੋ ਭਾਵਨ ਕਰਿ ਮੰਤ੍ਰ ਨ ਦੂਸਰੋ ਧਰਿ**

**ਓਪਤਿ ਪਰਲੋ ਏਕੈ ਨਿਮਖ ਤੁ ਘਰਿ ॥**

[ਭਾਵਨ = ਮਨ ਮਰਜ਼ੀ]

ਦੂਜੇ ਦੀ ਸਲਾਹ ਨਹੀਂ ਮੰਨਦਾ, ਤੂੰ ਮਨ ਭਾਉਂਦੀ ਕਰਦਾ ਹੈਂ। ਤੇਰੇ ਘਰ ਤਾਂ ਉਤਪਤ ਤੇ ਪਰਲੋ ਇਕ ਨਿਮਖ

ਵਿੱਚ ਹੈ। ਭਾਵ ਤੂੰ ਸਾਰੇ ਜਗਤ ਦੀ ਉਤਪਤੀ ਤੇ ਨਾਸ ਇਕ ਨਿਮਖ ਵਿੱਚ ਕਰ ਸਕਦਾ ਹੈਂ।

**ਆਨ ਨਾਹੀ ਸਮਸਰਿ ਉਜੀਆਰੋ ਨਿਰਮਰਿ**
**ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ ॥**

[ਨਿਰੰਮਰ = ਨਿਰਮਲ। ਪਰਾਛਤ = ਭਾਰੀ ਪਾਪ]

ਦੂਜਾ ਕੋਈ (ਤੇਰੇ) ਬਰਾਬਰ ਨਹੀਂ। ਤੁਹਾਡਾ ਚਾਨਣਾਂ ਨਿਰਮਲ ਹੈਹਰ ਹਰਨਾਮਲਿਆਂ ਕ੍ਰੋੜਾਂਹੀ ਪਾਪਹਟਜਾਂਦੇਹਨ।

**ਜਨੁਨਾਨਕੁ ਭਗਤਿ ਦਰ ਤੁਲਿ ਬ੍ਰਹਮ ਸਮਸਰਿ**
**ਏਕ ਜੀਹ ਕਿਆ ਬਖਾਨੈ ॥**

ਪਿੱਛੇ ਅਰਥ ਹੋ ਚੁਕਾ ਹੈ।

**ਹਾਂਕਿ ਬਲਿਬਲਿਬਲਿਬਲਿਸਦ ਬਲਿਹਾਰ॥੨॥**

ਪਿੱਛੇ ਅਰਥ ਹੋ ਚੁਕਾ ਹੈ।

**ਸਗਲ ਭਵਨ ਧਾਰੇ ਏਕ ਥੇਂ ਕੀਏ ਬਿਸਥਾਰੇ**
**ਪੂਰਿ ਰਹਿਓ ਸ੍ਰਬ ਮਹਿ ਆਪਿ ਹੈ ਨਿਰਾਰੇ ॥**

[ਨਿਰਾਰੇ = ਨਿਰਾਲੇ]

ਹੇ ਵਾਹਿਗੁਰੂ ! ਇਕ (ਤੁਸਾਂ) ਥੋਂ (ਹੀ) (ਇਹ ਸਾਰਾ) ਵਿਸਥਾਰ ਹੋਇਆ ਹੈ ਤੇ ਸਾਰੇ ਲੋਕ ਰਚੇ ਗਏ ਹਨ। (ਜਗਤ ਰਚਨਾਂ ਕਰਕੇ ਆਪ ਕਿਧਰੇ ਚਲੇ ਨਹੀਂ ਗਏ ਸਗੋਂ) ਹਰੇਕ (ਵਸਤ) ਵਿੱਚ ਵੱਸ ਰਹੇ ਹੋ ਅਤੇ ਨਿਰਲੇਪ ਹੋ।

**ਹਰਿ ਗੁਨ ਨਾਹੀ ਅੰਤ ਪਾਰੇ**

**ਜੀਅ ਜੰਤ ਸਭਿ ਥਾਰੇ**
**ਸਗਲ ਕੋ ਦਾਤਾ ਏਕੈ ਅਲਖ ਮੁਰਾਰੇ ॥**

[ਥਾਰੇ = ਤੁਹਾਡੇ]

ਹੇ ਹਰੀ ! (ਤੇਰੇ) ਗੁਣਾਂ ਦਾ ਅੰਤ ਨਹੀਂ ਪਾਇਆ ਜਾਂਦਾ, ਜੀਅ ਜੰਤ ਸਭ ਤੁਹਾਡੇ ਹਨ, ਤੂੰ ਇੱਕੋ ਹੀ ਸਾਰਿਆਂ ਦਾ ਦਾਤਾ ਹੈਂ ।

**ਆਪ ਹੀ ਧਾਰਨ ਧਾਰੇ ਕੁਦਰਤਿ ਹੈ ਦੇਖਾਰੇ**
**ਬਰਨੁ ਚਿਹਨੁ ਨਾਹੀ ਮੁਖ ਨ ਮਸਾਰੇ ॥**

ਮਸਾਰੇ, ਦਾੜ੍ਹੀ ਜਾਂ ਮਾਸਮਯ ਸਰੀਰ ਆਪ ਨੇ ਹੀ ਸਾਰੀ ਥਾਪਨਾਂ ਥਾਪੀ ਹੈ ਤੇ ਕੁਦਰਤ ਦਿਖਾ ਰਹੇ ਹੋ, ਆਪ ਦਾ ਰੰਗ ਚਿਹਨ ਕੋਈ ਨਹੀਂ ਅਤੇ ਨਾ ਹੀ ਮਾਸਮਯ ਸਰੀਰ ਆਪ ਦਾ ਹੈ ।

**ਜਨੁਨਾਨਕੁਭਗਤਿ ਦਰਿ ਤੁਲਿ ਬ੍ਰਹਮ ਸਮਸਰਿ**
**ਏਕ ਜੀਹ ਕਿਆ ਬਖਾਨੈ ॥**

ਅਰਥ ਪਿੱਛੇ ਹੋ ਚੁਕਾ ਹੈ ।

**ਹਾਂਕਿਬਲਿਬਲਿਬਲਿਬਲਿਸਦ ਬਲਿਹਾਰ॥ ੩ ।**

ਅਰਥ ਪਿਛੇ ਹੋ ਚੁਕਾ ਹੈ ।

**ਸਰਬ ਗੁਣ ਨਿਧਾਨੰ ਕੀਮਤਿ ਨ ਗ੍ਯਾਨੰ ਧ੍ਯਾਨੰ**
**ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ ॥**

[ਨਿਧਾਨੰ = ਖਜਾਨੇ । ਜਾਨੀਜੈ = ਮਲੂਮ ਹੁੰਦਾ ਹੈ ।]

ਤੂੰ ਸਾਰਿਆਂ ਗੁਣਾਂ ਦਾ ਖਜ਼ਾਨਾ (ਹੈਂ) ਗਿਆਨ ਤੇ ਧਿਆਨ ਨਾਲ ਤੇਰੀ ਕੀਮਤ ਨਹੀਂ ਪੈਂਦੀ, ਹੇ ਪ੍ਰਭੂ ਤੇਰਾ ਅਸਥਾਨ ਉੱਚੇ ਤੋਂ ਉੱਚਾ ਜਾਣਿਆਂ ਜਾਂਦਾ ਹੈ।

**ਮਨੁ ਧਨੁ ਤੇਰੋ ਪ੍ਰਾਨੰ ਏਕੈ ਸੂਤਿ ਹੈ ਜਹਾਨੰ ॥**

ਮਨ ਧਨ ਤੇ ਪ੍ਰਾਣ ਤੇਰੇ ਹਨ (ਅਤੇ) ਸਾਰਾ ਜਹਾਨ ਇਕ ਸੂਤ ਵਿੱਚ ਹੈ।

**ਕਵਨ ਉਪਮਾ ਦੇਉ ਬਡੇ ਤੇ ਬਡਾਨੰ ॥**

(ਤੁਸੀਂ) ਵੱਡੇ ਤੋਂ (ਭੀ) ਵੱਡੇ ਹੋ। ਮੈਂ ਕੇਹੜੀ ਉਪਮਾਂ ਦੇਵਾਂ।

**ਜਾਨੈ ਕਉਨੁ ਤੇਰੋ ਭੇਉ ਅਲਖ ਅਪਾਰ ਦੇਉ ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ ॥**

{ ਅਕਲ ਕਲਾ = ਕਲਪਨਾ ਤੋਂ ਰਹਿਤ।
ਧਾਨੰ = ਧਿਆਨ ਜੋਗਾ। }

ਹੇ ਅਲੱਖ! ਹੇ ਅਪਾਰ ਪ੍ਰਕਾਸ਼ ਸ੍ਰੂਪ! ਹੇ ਕਲਪਨਾਂ ਤੋਂ ਰਹਿਤ ਸ਼ਕਤੀ ਵਾਲੇ! ਹੇ ਸਾਰਿਆਂ ਦੇ ਧਿਆਨ ਕਰਨ ਜੋਗ ਪ੍ਰਭੂ ਜੀ! ਤੁਹਾੜਾ ਭੇਦ ਕੌਣ ਜਾਣਦਾ ਹੈ।

**ਜਨੁਨਾਨਕੁ ਭਗਤੁ ਦਰਿਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥**

ਅਰਥ ਹੋ ਚੁਕਾ ਹੈ।

**ਹਾਂ ਕਿ ਬਲਿ ਬਲਿ ਬਲਿ ਬਲਿ**

**ਸਦ ਬਲਿਹਾਰ ॥ ੪ ॥**

ਅਰਥ ਹੋ ਚੁਕਾ ਹੈ।

**ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ॥**

[ਅਕਾਰ = ਕਾਰ, ਵਿਗਾਰ ਤੋਂ ਬਿਨਾਂ]

ਹੇ ਵਿਗਾਰ ਤੋਂ ਰਹਿਤ ਨਿਰੰਕਾਰ ! ਹੇ ਅਛੱਲ ! ਹੇ ਪੂਰਨ ! ਹੇ ਨਾਸ ਰਹਿਤ !

**ਹਰਖਵੰਤ ਆਨੰਤ ਰੂਪ ਨਿਰਮਲ਼ ਬਿਗਾਸੀ ॥**

[ਬਿਗਾਸੀ = ਖਿੜਨ ਵਾਲਾ, ਅਨੰਦ ਸ੍ਵਰੂਪ, ਪ੍ਸੰਨ ਮੁਖ]

ਹੇ ਅਨੰਤ ਰੂਪ ! ਹੇ ਬਿਅੰਤ ! ਹੇ ਸੁੰਦਰ ਸ੍ਵਰੂਪ ! ਹੇ ਪਵਿੱਤ੍ਰ ਪ੍ਸੰਨ ਮੁਖ (ਵਾਹਿਗੁਰੂ ਜੀ) !

**ਗੁਣ ਗਾਵਹਿ ਬੇਅੰਤ**
**ਅੰਤੁ ਇਕੁ ਤਿਲੁ ਨਹੀ ਪਾਸੀ ॥**

ਅਨੇਕਾਂ ਹੀ ਤੁਹਾਡੇ ਗੁਣ ਗਾਉਂਦੇ ਹਨ, ਪਰ ਆਪ ਦਾ ਅੰਤ ਇਕ ਤਿਲ ਜਿੰਨਾਂ ਵੀ ਨਹੀਂ ਪਾ ਸਕਦੇ।

**ਜਾਕਉ ਹੋਹਿ ਕ੍ਰਿਪਾਲ**
**ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥**

[ਕ੍ਰਿਪਾਲ = ਦਯਾਵਾਨ]

ਹੇ ਪ੍ਰਭੂ ਜਿਸ ਉੱਤੇ ਤੁਸੀਂ ਦਯਾਵਾਨ ਹੁੰਦੇ ਹੋ ਉਹ ਪੁਰਖ ਤੁਹਾਨੂੰ ਮਿਲਦਾ ਹੈ।

**ਧੰਨਿ ਧੰਨਿ ਤੇ ਧੰਨਿ ਜਨ**

**ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥**

ਹੇ ਪ੍ਰਭੂ ! ਜਿਸ ਉੱਤੇ ਤੁਸੀਂ ਕਿਰਪਾਲ ਹੁੰਦੇ ਹੋ ਉਹ ਪੁਰਖ ਧੰਨ ਹੈ, ਧੰਨ ਹੈ, ਧੰਨ ਹੈ।

**ਹਰਿ ਗੁਰੁ ਨਾਨਕੁ ਜਿਨ ਪਰਸਿਯਉ ਸਿ ਜਨਮ ਮਰਣ ਦੁਹ ਥੇ ਰਹਿਓ ॥ ੫ ॥**

[ਪ੍ਰਸਿਆ = ਛੁਹਿਆ]

(ਉਸ) ਹਰੀ (ਰੂਪ) ਗੁਰ ਨਾਨਕ (ਦੇਵ ਜੀ ਨੂੰ ਜਿਸ ਉੱਤੇ ਆਪ ਕਿਰਪਾਲ ਹੋਏ ਹੋ) ਜਿਸ (ਜਿਸ) ਨੇ ਪ੍ਰਸਿਆ ਹੈ, ਉਸ ਜਨਮ ਮਰਨ ਦੇ ਦੋਹਾਂ (ਗੇੜਾਂ) ਥੋਂ ਰਹਿ ਗਿਆ ਹੈ।

**ਸਤਿ ਸਤਿ ਹਰਿ ਸਤਿ ਸਤਿ ਸਤੇ ਸਤਿ ਭਣੀਐ ॥**

(ਹਰੀ) ਸਤਿ (ਹੈ) ਹਰੀ ਸਤਿ (ਹੈ), ਸੱਤ ਹੈ, ਸੱਤ ਹੈ, (ਇਹੋ ਕੁਝ ਹੀ) ਆਖੀਏ।

**ਦੂਸਰ ਆਨ ਨ ਅਵਰੁ ਪੁਰਖ ਪਊਰਾਤਨੁ ਸੁਣੀਐ ॥**

[ਆਨ = ਦੂਜਾ। ਪਉਰਾਤਨ = ਪੁਰਾਣਾ, ਅਨਾਦੀ]

ਦੂਜਾ ਹੋਰ ਕੋਈ ਪੁਰਖ ਅਨਾਦੀ ਨਹੀਂ ਸੁਣੀਦਾ।

**ਅੰਮ੍ਰਿਤੁ ਹਰਿਕੋ ਨਾਮੁ ਲੈਤ ਮਨ ਸਭ ਸੁਖ ਪਾਇ॥**

ਹਰਨਾਮ ਰੂਪੀ ਅੰਮ੍ਰਿਤ ਲੈ ਕੇ ਮਨ ਸਭ ਸੁਖ ਪਾਉਂਦਾ ਹੈ।

**ਜੇਹ ਰਸਨ ਚਾਖਿਉ ਤਿਹ ਜਨ ਤ੍ਰਿਪਤਿ ਅਘਾਇ॥**

[ਅਘਾਏ = ਰੱਜ ਗਏ ਹਨ]

ਜਿਨ੍ਹਾਂ ਰਸਨਾਂ ਨਾਲ ਚੱਖਿਆ ਹੈ। ਉਹ ਪੁਰਸ਼ ਚੰਗੀ ਤਰਾਂ ਰੱਜ ਗਏ ਹਨ।

**ਜਿਹ ਠਾਕੁਰੁ ਸੁ ਪ੍ਰਸੰਨ ਭਯੋ**
**ਸਤਿ ਸੰਗਤਿ ਤਿਹ ਪਿਆਰ।**

ਜਿੰਨਾਂ ਉੱਤੇ ਠਾਕਰ ਜੀ ਪ੍ਰਸੰਨ ਹੋਏ ਹਨ। ਉਹਨਾਂ ਦਾ ਪਿਆਰ ਸਤਿ ਸੰਗਤ ਨਾਲ ਹੈ।

**ਹਰਿ ਗੁਰੁ ਨਾਨਕੁ ਜਿਨ ਪਰਸਿਉ**
**ਤਿਨ੍ ਸਭ ਕੁਲ ਕੀਓ ਉਧਾਰੁ ॥ ੬ ॥**

ਜਿੰਨਾਂ ਨੇ ਵਾਹਿਗੁਰੂ ਰੂਪ ਗੁਰ ਨਾਨਕ ਨੂੰਪਰਸਿਆ ਹੈ ਉਹਨਾਂ ਨੇ ਸਾਰੀਆਂ ਕੁਲਾਂ ਦਾ ਉਦਾਰ ਕਰ ਲਿਆ ਹੈ।

**ਸਚੁ ਸਭਾ ਦੀਬਾਣੁ ਸਚੁ ਸਚੇ ਪਹਿ ਧਰਿਓ॥**

[ਦੀਬਾਣ = ਅਦਾਲਤ]

ਸਭ ਸੱਚੀ (ਹੈ), ਅਦਾਲਤ ਸੱਚੀ ਹੈ। ਸੱਚੇ ਕੋਲੋਂ (ਹੀ) (ਇਹ ਸਭ ਕੁਝ) ਧਰਿਆ ਗਿਆ ਹੈ।

**ਸਚੈ ਤਖਤਿ ਨਿਵਾਸੁ ਸਚੁ ਤਪਾਵਸੁ ਕਰਿਓ॥**

[ਤਪਾਵਸ = ਨਿਆਂ]

ਤਖਤ ਉੱਤੇ ਓਸੇ ਸੱਚੇ ਦਾ ਵਾਸਾ ਹੈ। ਉਸ ਨੇ ਸੱਚ ਦਾ ਨਿਆਂ ਕੀਤਾ ਹੈ।

**ਸਚਿਸਿਰਜਿਉਸੰਸਾਰੁਆਪਿ ਆਭੁਲੁਨ ਭੁਲਉ।**

ਸੱਚੇ ਨੇ ਹੀ ਆਪ ਸੰਸਾਰ ਬਨਾਇਆ ਹੈ। ਉਹ ਅਭੁਲ

ਹੈ ਭੁੱਲਿਆ ਨਹੀਂ ।

**ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ॥**

(ਆਪ ਦਾ) ਨਾਮ ਰੂਪੀ ਰਤਨ (ਜੁ) ਅਪਾਰ ਤੇ ਅਮੋਲਕ (ਹੈ) ਉਸਦਾ। ਕੀਮਤ ਨਹੀਂ ਪੈਂਦੀ ।

**ਜਿਹ ਕ੍ਰਿਪਾਲੁ ਹੋਯਉ ਗੋਬਿੰਦੁ**
**ਸਰਬ ਸੁਖ ਤਿਨਹੂ ਪਾਏ ॥**

ਜਿਸ ਉੱਤੇ ਗੋਬਿੰਦ ਕਿਰਪਾਲ ਹੋਇਆ ਹੈ । ਸਾਰੇ ਸੁਖ ਉਸ ਨੇ ਪਾ ਲਏ ਹਨ ।

**ਹਰ ਗੁਰੁ ਨਾਨਕੁ ਜਿਨ੍ ਪਰਸਿਓ**
**ਤੇ ਬਹੁੜਿ ਫਿਰਿ ਜੋਨਿ ਨ ਆਏ ॥ ੭ ॥**

ਜਿਨ੍ਹਾਂ ਵਾਹਿਗੁਰੂ ਰੂਪ ਗੁਰ ਨਾਨਕ ਨੂੰ ਪ੍ਰਸਿਆ ਹੈ ।। ਉਹ ਫਿਰ ਜੂਨਾਂ ਵਿੱਚ ਨਹੀਂ ਆਏ ।

**ਕਵਨ ਜੋਗੁ ਕਵਨ ਗ੍ਹਾਨੁ ਧ੍ਹਾਨੁ**
**ਕਵਨ ਬਿਧਿ ਉਸਤਤਿ ਕਰੀਐ ॥**

ਕੇਹੜੇ ਜੋਗ (ਨਾਲ), ਕਿਸ ਗਿਆਨ (ਨਾਲ) ਤੇ ਕੇਹੜੇ ਧਿਆਨ (ਨਾਲ) ਤੇ ਕਿੱਦਾਂ (ਤੁਹਾਡੀ) ਉਪਮਾਂ ਕਰੀਏ?

**ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨਾ ਪਰੀਐ॥**

[ਸਾਧਿਕ = ਸਾਧਨਾਂ ਕਰਨ ਵਾਲੇ]

ਸਿਧ, ਸਾਧਕ ਤੇ ੩੩ ਕ੍ਰੋੜ ਦੇਵਤਿਆਂ ਕੋਲੋਂ ਭੀ ਤੇਰੀ ਤਿਲ ਜਿੰਨੀ ਕੀਮਤ ਨਹੀਂ ਪਈ ।

**ਬ੍ਰਹਮਾਦਿਕ ਸਨਕਾਦਿ ਸੇਖਗੁਣਅੰਤ ਨ ਪਾਏ॥**

[ਸਨਕਾਦਿਕ = ਸਨਕਆਦਿਕ।]

ਬ੍ਰਹਮਾਂ ਦੇਪੁੱਤਰਾਂ ਤੋਂ ਭਾਵ ਹੈ। ਬ੍ਰਹਮਾਦਕ ਸਨਕਾਦਕਾਂ ਅਤੇ ਸ਼ੇਸ਼ਨਾਗਾਂ ਨੇ ਵੀ ਤੇਰੇ ਗੁਣਾਂ ਦਾ ਅੰਤ ਨਹੀਂ ਪਾਯਾ।

**ਅਗਹੁ ਗਹਿਓੁ ਨਹੀ ਜਾਇ**
**ਪੂਰਿ ਸ੍ਬ ਰਹਿਓ ਸਮਾਏ॥**

[ਅਗਹੁ = ਪਕੜੇ ਜਾਣ ਤੋਂ ਰਹਿਤ। ਗਹਿਓੁ = ਫੜਿਆ]

(ਹੇ ਵਾਹਿਗੁਰੂ! ਤੂੰ) ਪਕੜੇ ਜਾਣ ਤੋਂ ਰਹਿਤ ਹੈਂ। ਫੜਿਆ ਨਹੀਂ ਜਾਂਦਾ। (ਤੂੰ) ਹਰੇਕ ਜਗ੍ਹਾ ਤੇ ਚੰਗੀਤਰਾਂ ਸਮਾ ਰਿਹਾ ਹੈਂ।

**ਜਿਹ ਕਾਟੀ ਸਿਲਕ ਦਯਾਲ ਪ੍ਰਭਿ**
**ਸੇਇ ਜਨ ਲਗੇ ਭਗਤੇ॥**

[ਸਿਲਕ = ਫਾਹੀ, ਬੇੜੀ]

ਹੇ ਦਿਆਲ ਪ੍ਰਭੂ ਜੀ! ਜਿੰਨਾਂ ਦੀ ਆਪ ਨੇ (ਭਰਮ ਦੀ) ਫਾਹੀ ਕੱਟੀ ਹੈ। ਉਹ ਜਨ ਭਗਤੀ ਵਿੱਚ ਲੱਗੇ ਹਨ।

**ਹਰਿ ਗੁਰੁ ਨਾਨਕੁ ਜਿਨਿ ਪਰਸਿਓ**
**ਤੇ ਇਤ ਉਤ ਸਦਾ ਮੁਕਤੇ॥ ੮॥**

ਜਿੰਨਾਂ ਗੋਬਿੰਦ ਰੂਪ ਗੁਰ ਨਾਨਕ ਨੂੰ ਪਰਸਿਆ ਹੈ। ਉਹ ਇਥੇ ਉਥੇ ਸਦਾ ਮੁਕਤੇ ਹਨ।

**ਪ੍ਰਭ ਦਾਤਉ ਦਾਤਾਰ ਪਰ੍ਹਿਉ**

**ਜਾਚਕੁ ਇਕੁ ਸਰਨਾ ॥**

[ਦਾਤਉ = ਦਾਨ ਦੇਹ। ਜਾਚਕੁ = ਮੰਗਤਾ]

ਹੇ ਦਾਨੀ ਪ੍ਰਭੂ ਇਕ ਮੰਗਤਾ ਸਰਣੀ ਪਿਆ ਹੈ। ਦਾਨ ਦਿਓ।

**ਮਿਲੈ ਦਾਨੁ ਸੰਤ ਰੇਨ ਜੇਹ**
**ਲਗਿ ਭਉਜਲੁ ਤਰਨਾ ॥**

ਸੰਤਾਂ ਦੀ ਧੂੜੀ ਦਾ ਖੈਰ ਪਾਓ। ਜਿਸ ਕਰਕੇ (ਮੈਂ) ਸੰਸਾਰ ਸਮੁੰਦਰ ਨੂੰ ਤਰ ਜਾਵਾਂ।

**ਬਿਨਤਿ ਕਰਉ ਅਰਦਾਸਿ**
**ਸੁਨਹੁ ਜੇ ਠਾਕੁਰ ਭਾਵੈ ॥**

[ਬਿਨਤਿ ਕਰਉ ਅਰਦਾਸਿ = ਨਿਮ੍ਰਤ ਸੈਹਤ ਬੇਨਤੀ]

ਮੈਂ ਨਿਮ੍ਰਤਾ ਸੈਹਤ ਬੇਨਤੀ ਕਰਦਾ ਹਾਂ। ਹੇ ਠਾਕਰ ਜੀ ! ਸੁਣੋ ਜੇ ਤੈਨੂੰ ਭਾ ਜਾਵੇ ਤਾਂ।

**ਦੇਹੁ ਦਰਸੁ ਮਨਿ ਚਾਉ**
**ਭਗਤਿ ਇਹੁ ਮਨੁ ਠਹਰਾਵੈ ॥**

ਮੰਗਤੇ ਦੇ ਮਨ ਵਿੱਚ ਚਾਉ ਹੈ। ਦੀਦਾਰ ਦਿਓ ਕਿ ਇਹ ਮਨ (ਵਿਆਕੁਲ ਹੋਣ ਤੋਂ) ਠਹਿਰ ਜਾਵੇ।

**ਬਲਿਓ ਚਰਾਗੁ ਅੰਧ੍ਯਾਰ ਮਹਿ ਸਭ**
**ਕਲ ਉਧਰੀ ਇਕ ਨਾਮ ਧਰਮ ॥**

[ਕਲ = ਕਲਜੁਗ]

ਹੇ ਵਾਹਿਗੁਰੂ ! ਇਸ ਅਗਿਆਨ ਦੇ ਅੰਧੇਰੇ ਵਿੱਚ ਆਪ ਦਾ (ਗੁਰੂ ਨਾਨਕ ਰੂਪ) (ਸੱਚ ਦਾ) ਚਰਾਗ ਬਲਿਆ, ਜਿਸ ਕਰਕੇ ਉਸਦੇ ਦੱਸੇ ਹੋਏ ਨਾਮ ਰੂਪੀ ਨੂਹਮ ਦੇ ਧਾਰਨ ਕਰਨ ਕਰਕੇ ਕਲਜੁਗ ਦੀ ਸ੍ਰਿਸ਼ਟੀ ਦਾ ਵੀ ਉਧਾਰ ਹੋਗਿਆ।

**ਪ੍ਰਗਟੁ ਸਗਲ ਹਰਿ ਭਵਨ ਮਹਿ**
**ਜਨੁ ਨਾਨਕੁ ਗੁਰ ਪਾਰਬ੍ਰਹਮ ॥ ੯॥**

ਹਰੇਕ ਭਵਨ ਦੇ ਸਾਰਿਆਂ ਜੀਵਾਂ ਵਿੱਚ ਇਹ ਪ੍ਰਸਿੱਧ ਹੈ ਕਿ ਭਗਤ ਗੁਰ ਨਾਨਕ ਪਾਰਬ੍ਰਹਮ ਦਾ ਸ੍ਵਰੂਪ ਹੈ।

# ਸਵਯੇ ਸ੍ਰੀਮੁਖ ਬਾਕ੍ਯ ਮਹਲਾ ੫

ੴ ਸਤਿਗੁਰਪ੍ਰਸਾਦਿ ॥

**ਕਾਚੀ ਦੇਹ ਮੋਹ ਫੁਨਿ ਬਾਂਧੀ**
**ਸਠ ਕਠੋਰ ਕੁਚੀਲ ਕੁਗਿਆਨੀ ॥**

{ ਸੱਠ = ਮੂਰਖ। ਕੁਚੀਲ = ਅਪਵਿੱਤ੍ਰ
ਫੁਨ = ਅਤੇ। ਕੁਗਿਆਨੀ = ਖੋਟਾ ਗਿਆਨੀ }

ਮੂਰਖ, ਕਠੋਰ, ਅਪਵਿੱਤ੍ਰ ਅਤੇ ਖੋਟੇ ਗਿਆਨੀ ਦੀ ਬੁਧ ਕੱਚੀ ਦੇਹ ਨਾਲ ਲੱਗੀ ਹੋਈ ਹੈ।

**ਧਾਵਤ ਭ੍ਰਮਤ ਰਹਨੁ ਨਹੀ ਪਾਵਤ**
**ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥**

[ਧਾਵਤ = ਦੌੜਤਾ ਹੈ। ਗਤਿ = ਪ੍ਰਾਪਤੀ ਦੀ ਜੁਗਤੀ]

ਦੌੜਦਾ ਤੇ ਭ੍ਰਮਦਾ ਫਿਰਦਾ ਹੈ, ਟਿਕਾਣਾ ਕੋਈ ਨਹੀਂ ਸੂ ਲੱਭਦਾ। ਪਾਰਬ੍ਰਹਮ ਦੀ ਪ੍ਰਾਪਤੀ ਦੀ ਜੁਗਤੀ ਤੋਂ ਅਣਜਾਨਹੈ।

**ਜੋਬਨ ਰੂਪ ਮਾਇਆ ਮਦ ਮਾਤਾ**
**ਬਿਚਰਤ ਬਿਕਲ ਬਡੌ ਅਭਿਮਾਨੀ ॥**

ਜੁਆਨੀ, ਸਰੂਪ ਅਤੇ ਮਾਇਆ ਦੀ ਮਸਤੀ ਵਿੱਚਮੱਤਾ ਹੋਇਆ, ਅਭਿਮਾਨੀ ਜੀਵ ਡਾਢਾ ਬਿਆਕੁਲ ਹੋਕੇ ਫਿਰਦਾਹੈ,

**ਪਰ ਧਨ ਪਰ ਅਪਵਾਦ ਨਾਰਿ**
**ਨਿੰਦਾ ਯਹਿ ਮੀਠੀ ਜੀਅ ਮਾਹਿ ਹਿਤਾਨੀ ॥**

{ ਹਿਤਾਨੀ = ਪਿਆਰੀ ਲਗਦੀ ਹੈ
ਅਪਵਾਦ = ਨਕੰਮੇ ਝਗੜੇ। }

ਪਰਾਇਆ ਧਨ(ਚੁਰਾਉਣਾ), ਨਕੰਮੇ ਝਗੜੇ (ਕਰਨੇ), ਪਰਾਈ ਇਸਤ੍ਰੀ (ਵੱਲ ਤੱਕਣਾ) ਅਤੇ ਨਿੰਦਾ (ਕਰਨੀ) ਇਹ ਗੱਲਾਂ ਇਸ ਨੂੰ ਮਿਠੀਆਂ (ਤੇ) ਪਿਆਰੀਆਂ ਲੱਗਦੀਆਂ ਹਨ।

**ਬਲ ਬੰਚ ਛਪਿ ਕਰਤ ਉਪਾਵਾ**
**ਪੇਖਤ ਸੁਨਤ ਪ੍ਰਭ ਅੰਤਰਜਾਮੀ ॥**

[ਬੰਚ = ਠੱਗੀ]

(ਹੇ ਮਨਖ ! ਤੂੰ) ਬਲ ਨਾਲ (ਅਤੇ) ਲੁਕਕੇ ਠੱਗੀ ਦੇ ਉਪਾਵ ਕਰਦਾ ਹੈਂ। ਅੰਤਰਜਾਮੀ ਪ੍ਰਭੂ (ਤੇਰੀਆਂ ਕਰਤੂਤਾਂ ਨੂੰ) ਵੇਖਦਾ (ਅਤੇ ਤੇਰੀਆਂ ਗੁਪਤ ਗੱਲਾਂ ਨੂੰ) ਸੁਣਦਾ ਹੈ।

**ਸੀਲ ਧਰਮ ਦਯਾ ਸੁਚ ਨਾਸ੍ਤਿ**

**ਆਇਓ ਸਰਨ ਜੀਅ ਕੇ ਦਾਨੀ ॥**

ਹੇ ਜੀਵਨ ਦਾਤੇ ! ਮੇਰੇ ਵਿੱਚੋਂ ਸੀਲ ਧਰਮ ਦਯਾ ਅਤੇ ਪਵਿੱਤ੍ਰਤਾ ਦਾ ਨਾਸ਼ ਹੋਇਆ ਹੈ। ਹੁਣ ਤੇਰੀ ਸ਼ਰਨ ਆਇਆ ਹਾਂ।

**ਕਾਰਣ ਕਰਣ ਸਮਰਥ ਸਿਰੀਧਰ**
**ਰਾਖਿ ਲੇਹੁ ਨਾਨਕ ਕੇ ਸੁਆਮੀ॥ ੧ ॥**

[ਸਿਰੀ ਧਰ = ਸੋਭਾ ਦੇ ਧਾਰਨ ਵਾਲੇ ਜਾਂ ਮਾਯਾ ਦੇ ਸੁਆਮੀ]

(ਗੁਰੂ) ਨਾਨਕ (ਦੇਵ ਜੀ ਕਹਿੰਦੇ ਹਨ) ਹੇ ਸ੍ਰੀ ਮਾਨ ਸਮਰੱਥ ਕਰਨ ਕਾਰਨ ਸੁਆਮੀ (ਜੀ) ਮੈਨੂੰ ਰੱਖ ਲਓ।

**ਕੀਰਤਿ ਕਰਨ ਸਰਨ ਮਨ ਮੋਹਨ**
**ਜੋਹਨ ਪਾਪ ਬਿਦਾਰਨ ਕਉ॥**

{ ਜੋਹਨ = ਵੇਖਣਾ, ਤਕਨਾ।
ਬਿਦਾਰਨ ਕਉ = ਨਾਸ਼ ਕਰਨਲਈ। }

ਮਨ ਮੋਹਨ ਦਾ ਜੱਸ (ਕਰਨਾ) (ਅਤੇ ਉਸਦੀ) ਸ਼ਰਨ ਤਕਨਾ (ਹੀ) ਪਾਪਾਂ ਦਾ ਨਾਸ਼ ਕਰਨਾ ਹੈ।

**ਹਰਿ ਤਾਰਨ ਤਰਨ ਸਮ੍ਰਥ ਸਭੈ ਬਿਧਿ**
**ਕੁਲਹ ਸਮੂਹ ਉਧਾਰਨ ਕਉ ॥**

[ਤਰਨ = ਜਹਾਜ਼]

ਹਰੀ ਰੂਪ ਜਹਾਜ਼ ਪਾਰ ਕਰਨ ਲਈ ਸਭ ਤਰਾਂ ਪੂਰਨ ਹੈ। ਸਾਰੀਆਂ ਕੁਲਾਂ ਦਾ ਉਧਾਰ ਕਰ ਦੇਂਦਾ ਹੈ।

**ਚਿਤ ਚੇਤ ਅਚੇਤ ਜਾਨਿ ਸਤ ਸੰਗਤਿ**
**ਭਰਮ ਅੰਧੇਰ ਮੋਹਿਓ ਕਤ ਧੰਉ ॥**

ਹੇ ਅਚੇਤ ਚਿੱਤ ਸੰਗਤ ਵਿੱਚ ਜਾਕੇ (ਵਾਹਿਗੁਰੂ ਨੂੰ) ਚੇਤ। ਭਰਮ ਦੇ ਅੰਧੇਰੇ ਵਿੱਚ ਮੋਹਿਆ ਹੋਯਾ ਕਿਉਂ ਭਟਕਦਾ ਫਿਰਦਾ ਹੈਂ।

**ਮੂਰਤ ਘਰੀ ਚਸਾ ਪਲੁ ਸਿਮਰਨ**
**ਰਾਮ ਨਾਮ ਰਸਨਾ ਸੰਗ ਲਉ ॥**

ਮੂਰਤੀ, ਘੜੀ, ਚਸਾ (ਬਹੁਤ ਨਾ ਤਾਂ) ਪਲ (ਭਰ ਹੀ) ਰਸਨਾਂ ਦੁਆਰਾ ਉਚਾਰ ਕੇ ਹਰੀ ਦਾ ਸੰਗ ਕਰ।

**ਹੋਛਉ ਕਾਜੁ ਅਲਪ ਸੁਖ ਬੰਧਨ**
**ਕੋਟਿ ਜਨੰਮ ਕਹਾ ਦੁਖ ਭਉ ॥**

[ਅਲਪ = ਥੋੜਾ। ਭਉ = ਫਿਰਦਾ ਹੈ]

ਨਿਕੰਮਿਆਂ ਬਖੇੜਿਆਂ ਤੇ ਹੋਛੇ ਕੰਮਾਂ ਵਿੱਚਪੈਕੇ ਕਿਉਂ ਕ੍ਰੋੜਾਂ ਜਨਮਾਂ ਵਿੱਚ ਫਿਰਦਾ ਹੈਂ ਤੇ ਦੁਖ ਭੋਗਦਾ ਹੈਂ।

**ਸਿਖਾ ਸੰਤ ਨਾਮੁ ਭਜੁ ਨਾਨਕ**
**ਰਾਮ ਰੰਗਿ ਆਤਮ ਸਿਉ ਰੰਉ॥ ੨ ॥**

[ਰਉ = ਮਾਣ]

(ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ:—ਸੰਤਾਂ ਦੀ ਸਿੱਖਯਾ ਲੈਕੇ ਨਾਮ ਭਜ ਆਤਮੇਂ ਵਿੱਚ ਰਾਮ-ਰੰਗ ਨੂੰ ਅਨੰਦ ਨਾਲ ਵੇਖ।

**ਰੰਚਕ ਰੇਤ ਖੇਤ ਤਨਿ ਨਿਰਮਿਤ**
**ਦੁਰਲਭ ਦੇਹ ਸੁਵਾਰਿ ਧਰੀ॥**

[ਨਿਰਮਿਤ = ਪ੍ਰਾਪਤ ਕਰਕੇ। ਰੇਤ = ਬੀਰਜ ਤੋਂ ਭਾਵ ਹੈ]

ਹੇ ਜੀਵ (ਈਸ਼੍ਵਰ ਨੇ) ਥੋੜਾ ਜਿਹਾ ਬੀਰਜ (ਇਸਤ੍ਰੀ ਦੇ) ਤਨ ਰੂਪੀ ਖੇਤ ਵਿੱਚ ਪ੍ਰਾਪਤ ਕਰਕੇ, ਔਖੀ ਲਭਣ ਵਾਲੀ ਦੇਹ ਨੂੰ ਚੰਗੀ ਤਰਾਂ ਸਵਾਰ ਕੇ ਧਰਿਆ ਹੈ॥

**ਖਾਨ ਪਾਨ ਸੋਧੇ ਸੁਖ ਭੁੰਚਤ**
**ਸੰਕਟ ਕਾਟਿ ਬਿਪਤ ਹਰੀ॥**

[ਸੋਧੇ = ਮਹੱਲ, ਘਰ ਦੁਖ = ਸੰਕਟ]

ਖਾਣ ਪੀਣ (ਲਈ ਪਦਾਰਥ ਦਿੱਤੇ), (ਰਹਿਣ ਲਈ) ਮਹੱਲ ਦਿੱਤੇ, (ਇੰਨ੍ਹਾਂ ਪਦਾਰਥਾਂ ਨੂੰ) ਅਨੰਦ ਨਾਲ ਛੱਕਣ (ਲਈ ਤਾਕਤ ਦਿੱਤੀ) ਅਤੇ ਹਰੀ ਨੇ ਇਹਤੋਂ ਬਿਨਾਂ ਦੁਖ, ਬਿਪਤਾ (ਨੂੰ ਭੀ) ਕੱਟ ਸੁਟਿਆ ਹੈ॥

**ਮਾਤ ਪਿਤਾ ਭ੍ਰਾਈ ਅਰੁ ਬੰਧਪ**
**ਬੂਝਨ ਕੀ ਸਭ ਸੂਝ ਪਰੀ॥**

[ਬੰਧਪ = ਸੰਬੰਧੀ]

(ਵਾਹਿਗੁਰੂ ਨੇ) ਤੈਨੂੰ ਮਾਂ ਪਿਉ, ਵੀਰ (ਤੇ) ਸੰਬੰਧੀ (ਬਖਸ਼ੇ)ਅਤੇ ਹਰੇਕ(ਗਲਦਾ)ਪਤਾ ਕਰਨ ਲਈ ਸਮਝਦਿਤੀ॥

**ਬਰਧ ਮਾਨ ਹੋਵਤ ਦਿਨ ਪ੍ਰਤਿ ਨਿਤ**
**ਆਵਤ ਨਿਕਟਿ ਬਿਖੰਮ ਜਰੀ॥**

{ ਬਰਧ ਮਾਨ ਹੋਵਤ = ਵੱਧਦਾ ਹੈ ਦਿਨ ਪ੍ਰਤ ਨਿਤ = ਹਰ ਦਿਨ ਪ੍ਰਤੀ॥ਬਿਖੰਮ ਜਰੀ = ਕਰੜਾ ਬੁਢੇਪਾ }

(ਹੇ ਬੰਦੇ !) ਤੇਰੀ ਆਸਾ ਹਰ ਦਿਨ (ਇੰਨਾਂ ਉਪ੍ਰੋਕਤ ਪਦਾਰਥਾਂ ਤੇ ਸੰਬੰਧੀਆਂ) ਵਿੱਚ ਵੱਧਦੀ ਜਾਂਦੀ ਹੈ ॥ (ਤੈਨੂੰ ਪਤਾ ਨਹੀਂ ਕਿ) ਕਰੜਾ ਬੁਢੇਪਾ ਨੇੜੇ ਪਿਆ ਆਉਂਦਾ ਹੈ।

**ਰੇਗੁਨ ਹੀਨ ਦੀਨ ਮਾਇਆ ਕ੍ਰਿਮ**
**ਸਿਮਰਿ ਸੁਆਮੀ ਏਕ ਘਰੀ ॥**

[ਕ੍ਰਿਮ = ਕੀੜੇ]

ਹੇ ਔਗਣ ਹਾਰੇ ! ਹੇ ਨੀਚ ! ਹੇ ਮਾਇਆ ਦੇ ਕੀੜੇ ! ਇੱਕ ਘੜੀ ਤਾਂ ਸੁਆਮੀ ਨੂੰ ਚੇਤੇ ਕਰ ॥

**ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾ ਨਿਧਿ**
**ਨਾਨਕ ਕਾਟਿ ਭਰੰਮ ਭਰੀ ॥ ੩ ॥**

[ਭਰੰਮ ਭਰੀ = ਭਰਮ ਦੀ ਪੰਡ]

(ਗੁਰੂ) ਨਾਨਕ (ਦੇਵ ਜੀ ਕੈਂਹਦੇ ਹਨ) ਹੇ ਕ੍ਰਿਪਾਲੂ ! (ਮੇਰੀ) ਭਰਮ ਦੀ ਪੰਡ ਨੂੰ ਕੱਟ ਦਿਓ ॥ ਹੇ ਦਯਾ ਦੇ ਸਮੁੰਦਰ ਮੇਰੀ ਬਾਂਹ ਫੜ ਲਓ ॥

**ਰੇ ਮਨ ਮੂਸ ਬਿਲਾ ਮਹਿ ਗਰਬਤ**
**ਕਰਤਬ ਕਰਤ ਮਹਾਂ ਮੁਘਨਾਂ ॥**

{ ਮੂਸ = ਚੂਹਾ, ਬਿਲਾ = ਖੁਡ, ਮਹਾਂ ਮੁਘਨਾ = ਮਹਾਂ ਮੂਰਖਾਂ ਦੀ ਤਰਾਂ }

ਹੇ ਮਨਾਂ ਚੂਹੇ ਦੀ ਤਰਾਂ (ਸ਼ਰੀਰ ਰੂਪੀ) ਖੁਡ ਵਿੱਚ

ਕਿਉਂ ਆਕੜ ਦਾ ਹੈਂ ਤੇ ਕਿਉਂ ਮਹਾਂ ਮੂਰਖਾਂ ਵਾਲੇ ਕੰਮ ਕਰਦਾ ਹੈਂ॥

**ਸੰਪਤ ਦੋਲ ਝੋਲ ਸੰਗ ਝੂਲਤ**
**ਮਾਇਆ ਮਗਨ ਭ੍ਰਮਤ ਘੁਘਨਾ ॥**

{ ਘੁਘਨਾਂ = ਉਲੂ ਸੰਪਤ = ਐਸ੍ਵਰਜ, ਸੁਖਦੇ ਸਾਮਾਨ ਰੰਗ ਰਲੀਆਂ ਦੋਲ = ਪੰਘੂੜਾ, ਹਿੰਡੋਲਾ }

ਰੰਗ ਰਲੀਆਂ ਦੇ ਪੰਘੂੜੇ ਵਿੱਚ ਝੂਲਦਾ ਹੈਂ ॥ ਤੇ ਮਾਇਆ ਵਿੱਚ ਬੇਹੋਸ਼ ਹੋਇਆ ੨ ਉਲੂ ਵਾਂਗੂ ਟੱਕਰਾਂ ਮਾਰਦਾ ਹੈਂ ॥

**ਸੁਤ ਬਨਿਤਾ ਸਾਜਨ ਸੁਖ ਬੰਧਪ**
**ਤਾਸਿਉ ਮੋਹੁ ਬਢਿਓ ਸੁ ਘਨਾ ॥**

[ਬਨਿਤਾ = ਇਸਤਰੀ]

ਪੁਤ੍ਰ, ਇਸਤਰੀ ਸਾਜਨ ਤੇ ਸੰਬੰਧੀਆਂ ਦੇ ਸੁਖ ਵਿੱਚ ਬਹੁਤ ਸਾਰਾ ਮੋਹ ਵਧਿਆ ਹੋਇਆ ਹੈ।

**ਬੋਇਓ ਬੀਜੁ ਅਹੰਮਮ ਅੰਕੁਰੁ**
**ਬੀਤਤ ਅਉਧ ਕਰਤ ਅਘਨਾ ॥**

[ਅਘਨਾ = ਪਾਪ]

ਤੂੰ ਅਹੰਕਾਰ ਦਾ ਬੀ ਪਾਇਆ ਸੀ, ਜਿਸਤੋਂ "ਮੈਂ ਮੈਂ" ਦਾ ਫੁਟਿਆ ਹੈ। ਉਮਰ ਬੀਤਦੀ ਜਾਂਦੀ ਹੈ, (ਪਰ ਤੂੰ) ਪਾਪ ਹੀ ਪਿਆ ਕਰਦਾ ਹੈਂ।

**ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ**

**ਭੁੰਚਤ ਭੁਗਤਿ ਭੂਖ ਭੁਖਨਾ ॥**

{ ਮੰਜਾਰ = ਬਿਲਾ, ਭੁਗਤ = ਜੋ ਖਾਧਾ ਜਾਏ, ਭੋਜਨ
ਮਿਰਤ = ਮੌਤ । }

ਮੌਤ ਦਾ ਬਿਲਾ ਮੂੰਹ ਟੱਡਕੇ ਵੇਖਦਾ ਹੈ, ਭੁਖਿਆਂ ਦਾ ਭੁਖਾ ਤੇਰਾ ਭੋਜਨ ਕਰੇਗਾ ।

**ਸਿਮਰਿ ਗੁਪਾਲ ਦਇਆਲ ਸਤ ਸੰਗਤਿ**

**ਨਾਨਕ ਜਗੁ ਜਾਨਤ ਸੁਪਨਾ ॥ ੪ ॥**

(ਗੁਰੂ) ਨਾਨਕ(ਦੇਵ ਜੀ ਕੈਂਹਦੇ ਹਨ)ਜਗ ਨੂੰ ਸੁਪਨਾ ਜਾਨਕੇ ਸਤ ਸੰਗਤ ਵਿੱਚ ਦਿਆਲੂ ਗੋਪਾਲ ਨੂੰ ਯਾਦ ਕਰ ।

**ਦੇਹ ਨ ਗੇਹ ਨ ਨੇਹ ਨ ਨੀਤਾ**

**ਮਾਇਆ ਮਤ ਕਹਾ ਲਉ ਗਾਰਹੁ ॥**

[ਗੇਹ = ਘਰ ਗਾਰਲ = ਗਾਲਉ].

ਨਾ ਦੇਹ (ਇਸਥਿੱਤ ਰੈਂਹਦੀ ਹੈ), ਨਾ (ਘਰ ਹਮੇਸ਼ਾ ਟਿਕਦੇ ਹਨ), ਨਾ ਮਾਇਆ ਦਾ ਪਿਆਰ ਨਿੱਤ (ਰੈਂਹਦਾ ਹੈ), (ਹੇ ਜੀਵ ! ਤੂੰ) ਕਿਉਂ (ਇਨਾਂ ਵਿੱਚ ਲਗਕੇ) ਮੱਤ ਨੂੰ ਗਾਲਦਾ ਪਿਆ ਹੈਂ ।

**ਰਥ ਨ ਅਸ੍ਵ ਨ ਗਜ ਸਿੰਘਾਸਨ**

**ਛਿਨਮਹਿ ਤਿਆਗਤ ਨਾਂਗ ਸਿਧਾਰਹੁ ॥**

[ਅਸ੍ਵ = ਘੋੜੇ ਨਾਂਗ = ਨੰਗੇ]

ਨਾਂ ਰਥ, ਨਾਂ ਘੋੜੇ, ਨਾਂ ਹਾਥੀ, ਨਾਂ ਰਾਜ ਗੱਦੀ (ਹੀ ਤੋੜ ਨਿਭੇਗੀ), ਛਿੰਨ ਵਿੱਚ ਛੱਡਕੇ ਨੰਗਾ ਟੁਰ ਪਵੇਂਗਾ।

**ਛਤ੍ਰ ਨ ਪਤ੍ਰ ਨ ਚਉਰ ਨ ਚਾਵਰ**
**ਬਹਤੀ ਜਾਤ ਰਿਦੈ ਨ ਬਿਚਾਰਹੁ॥**

{ ਪਤ੍ਰ = ਹੁਕਮ ਦਾ ਪ੍ਵਾਨਾਂ
ਚਾਦਰ = ਚਵਰ ਝੁਲਨ ਵਾਲਾ। }

ਨਾਂ ਛੱਤਰ ਤੇ ਨਾਂ ਹੁਕਮ ਦਾ ਪ੍ਵਾਨਾਂ (ਅਟੱਲ ਹੁੰਦਾ ਹੈ), ਨਾਂ ਚਉਰ ਤੇ ਨਾਂ ਚਉਰ ਦੇ ਝੱਲਣ ਵਾਲਾ (ਹੀ ਨਾਲ ਨਿਭ ਸਕਦਾ ਹੇ), (ਉਮਰ) ਗੁਜਰਦੀ ਜਾਂਦੀ ਹੈ, (ਤੇਰੇ) ਦਿਲ ਵਿੱਚ ਸੋਚ ਨਹੀਂ ਫੁਰਦੀ।

**ਸੂਰਨ ਬੀਰਨ ਮੀਰਨ ਖਾਨਨ**
**ਸਗਿ ਨ ਕੋਊ ਦ੍ਰਿਸਟਿ ਨਿਹਾਰਹੁ॥**

[ਮੀਰ = ਸ੍ਰਦਾਰ ਖਾਨਨ = ਖਾਨਦੀ ਵਹੁਟੀ, ਸ੍ਰਦਾਰਨੀ]

ਲੰਮੀ ਨਿਗਾਹ ਕਰਕੇ ਤਾਂ ਵੇਖ, ਨਾ ਸੂਰਮੇਂ, ਨਾ ਜੋਧੇ ਨਾ ਸਰਦਾਰ ਨਾ ਸਰਦਾਰਨੀ ਤੇ ਨਾ ਹੋਰ ਕੋਈ ਹੀ ਤੇਰਾ ਸਾਥੀ ਬਨੇਗਾ।

**ਕੋਟ ਨ ਓਟ ਨ ਕੋਸ ਨ ਛੋਟਾ**
**ਕਰਤ ਬਿਕਾਰ ਦੋਊ ਕਰ ਝਾਰਹੁ॥**

[ਕੋਸ = ਖਜਾਨਾਂ, ਕਰ = ਹੱਥ]

ਨਾ ਕਿਲੇ (ਕਰਕੇ), ਨਾਂ ਓਟ ਕਰਕੇ ਤੇ ਨਾਹੀਂ ਖ਼ਜਾਨੇ ਨਾਲ ਛੁਟਕਾਰਾ ਹੋਵੇਗਾ, (ਇੰਨਾਂ ਮਗਰ ਲਗਕੇ

ਕਿਉਂ) ਖੋਟੇ ਕੰਮ ਕਰਦਾ ਹੈਂ। ਦੋਵੇਂ ਹੱਥ ਝਾੜਕੇ (ਖਾਲੀ ਜਾਣਾ ਪਵੇਗਾ)।

**ਮਿਤ੍ਰ ਨ ਪੁਤ੍ਰ ਕਲਿਤ੍ਰ ਸਾਜਨ ਸਖ**
**ਉਲਟਤ ਜਾਤ ਬਿਰਖ ਕੀ ਛਾਂਰਹੁ॥**

[ਕਲਿੱਤ੍ਰ = ਇਸਤ੍ਰੀ। ਸਖ = ਸਖਾ, ਸਖੀ ਦਾ ਪੁਲਿੰਗ]

ਮਿੱਤ੍ਰ, ਪੁੱਤਰ, ਵਹੁਟੀ, ਸੱਜਨ ਤੇ ਯਾਰ (ਅੰਤ ਵੇਲੇ ਸਹਾਈ) ਨਹੀਂ (ਹੋਣਗੇ) ਰੁਖ ਦੀ ਛਾਂ ਵਾਂਗੂ ਢਲ ਜਾਣਗੇ।

**ਦੀਨ ਦਯਾਲ ਪੁਰਖ ਪ੍ਰਭ ਪੂਰਨ**
**ਛਿਨ ਛਿਨ ਸਿਮਰਹੁ ਅਗਮ ਅਪਾਰਹੁ॥**

{ ਅਗੰਮ = ਪਹੁੰਚ ਤੋਂ ਪਰੇ
ਅਪਾਰਹੁ = ਪਾਰਾਵਾਰ ਤੋਂ ਰਹਿਤ }

ਬੇਅੰਤ,ਅਪਾਰ ਤੇ ਦੀਨ ਦਯਾਲ ਪਰੀ ਪੂਰਨਵਾਹਿਗੁਰੂ ਨੂੰ ਘੜੀ ੨ ਸਿਮਰੋ।

**ਸ੍ਰੀ ਪਤਿ ਨਾਥ ਸਰਣਿ ਨਾਨਕ**
**ਜਨ ਹੇ ਭਗਵੰਤ ਕ੍ਰਿਪਾ ਕਰਿ ਤਾਰਹੁ॥੫॥**

[ਸ੍ਰੀ ਪਤਿ = ਸੋਭਾ ਦਾ ਮਾਲਕ]

(ਗੁਰੂ) ਨਾਨਕ (ਦੇਵ ਜੀ ਕਹਿੰਦੇ ਹਨ) ਹੇ ਭਗਵੰਤ! ਸ਼ੋਭਾ ਦੇ ਮਾਲਕ! ਮੈਂ ਤੇਰੀ ਸ਼ਰਨ ਹਾਂ, ਮੇਹਰ ਕਰਕੇ ਤਾਰ ਲੌ।

**ਪ੍ਰਾਨ ਮਾਨ ਦਾਨ ਮਗ ਜੋਹਨ ਹੀਤੁ**
**ਚੀਤੁ ਦੇ ਲੇ ਲੇ ਪਾਰੀ॥**

{ ਮਗ = ਰਾਹ। ਜੋਹਨ = ਤੱਕਦੀ ਹੈ
ਪਾਰੀ = ਖਾਲੀ, ਇਕੱਠੀ ਕੀਤੀ। }

ਜੇਹੜੀ ਮਾਇਆ ਤੂੰ ਮੁਹੱਬਤਨਾਲ ਲੈ ਲੈ ਕੇ ਇਕੱਠੀ ਕੀਤੀ ਹੈ। (ਓਹ) ਜਿੰਦ, ਇੱਜ਼ਤ, ਦਾਨ ਨੂੰ (ਨਾਸ਼ ਕਰਨ ਲਈ) ਰਾਹ ਤੱਕਦੀ ਹੈ।

**ਸਾਜਨ ਸੈਨ ਮੀਤ ਸੁਤ ਭਾਈ**
**ਤਾਹੂ ਤੇ ਲੇ ਰਖੀ ਨਿਰਾਰੀ ॥**

[ਸੈਨ = ਸਾਥੀ। ਸੁਤ = ਪੁੱਤਰ]

ਸੱਜਨਾਂ ਸਾਥੀਆਂ, ਮਿੱਤਰਾਂ ਤੇ ਭਰਾਵਾਂ ਕੋਲੋਂ ਲੁਕਾ ਕੇ ਰੱਖੀ ਹੈ।

**ਧਾਵਨ ਪਾਵਨ ਕੂਰ ਕਮਾਵਨ**
**ਇਹ ਬਿਧਿ ਕਰਤ ਅਉਧ ਤਨ ਜਾਰੀ ॥**

[ਜਾਰੀ = ਸੁਆਹ ਕਰ ਦਿੱਤੀ ਹੈ]

(ਮਾਇਆ ਨੂੰ ਲੈਣ ਲਈ) ਕੂੜ ਕਮਾਉਂਦਾ ਹੈ ਤੇ ਦੌੜਦਾ ਹੈ, ਇਸੇਤਰਾਂ ਕਰਦਿਆਂ ਜਾਰੀ ਓਹ ਸੁਆਹ ਕਰ ਦਿੱਤੀ ਹੈ।

**ਕਰਮ ਧਰਮ ਸੰਜਮ ਸੁਚ ਨੇਮਾ**
**ਚੰਚਲ ਸੰਗਿ ਸਗਲ ਬਿਧਿ ਹਾਰੀ ॥**

[ਸੰਜਮ = ਇੰਦ੍ਰੀਆਂ ਨੂੰ ਰੋਕਣਾ। ਚੰਚਲ = ਮਾਇਆ]

ਇਸ ਚੰਚਲ ਮਾਇਆ ਨਾਲ ਲਗਕੇ ਕਰਮ, ਧਰਮ ਸੰਜਮ, ਪਵਿੱਤ੍ਰਤਾ ਤੇ ਨਿੱਤ ਨੇਮ ਦੀ ਬਿਧੀ ਚੌੜ ਹੋਗਈ ਹੈ।

**ਪਸੁ ਪੰਖੀ ਬਿਰਖ ਅਸਥਾਵਰ**
**ਬਹੁ ਬਿਧਿ ਜੋਨਿ ਭ੍ਰਮਿਓ ਅਤਿਭਾਰੀ ॥**

[ਅਸਥਾਵਰ = ਉਹ ਵਸਤਾਂ ਜੋ ਹਿਲ ਜੁਲ ਨ ਸਕਣ]

(ਹੇ ਜੀਵ ! ਤੂੰ) ਪਸੂ, ਪੰਖੀ, ਰੁਖ ਪੱਥਰ ਤੇ ਹੋਰ ਕਈ ਤਰਾਂ ਦੀਆਂ ਭਾਰੀਆਂ ਜੋਨਾਂ ਵਿੱਚਟੱਕਰਾਂ ਮਾਰਦਾਫਿਰਿਓਂ।

**ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ**
**ਦੀਨਾ ਨਾਥ ਪ੍ਰਾਨ ਪਤਿ ਸਾਰੀ ॥**

(ਹੇ ਬੰਦੇ !) ਤੂੰ ਗਰੀਬਾਂ ਦੇ ਮਾਲਕ ਤੇ ਸਾਰੀ ਸ੍ਰਿਸ਼ਟੀ ਦੇ ਪ੍ਰਾਣ ਪਤੀ ਦੇ ਨਾਮ ਨੂੰ ਖ਼ਿਨ, ਪਲ ਮਾਤ੍ਰ ਭੀ ਕਦੀ ਨਹੀਂ ਸਿਮਰਿਆ।

**ਖਾਨ ਪਾਨ ਮੀਠ ਰਸ ਭੋਜਨ**
**ਅੰਤ ਕੀ ਬਾਰ ਹੋਤ ਕਤ ਖਾਰੀ ॥**

[ਖਾਰੀ = ਬੇ ਸੁਆਦ]

ਖਾਣ ਲਈ ਮਿੱਠੇ ਭੋਜਨ ਤੇ ਪੀਣ ਲਈ ਸੁਆਦਲੇ ਰਸ, ਇਨ੍ਹਾਂ ਦਾ ਕੀ ਹੈ ? ਇਹ ਤਾਂ ਅੰਤ ਨੂੰ ਬੇ ਸੁਆਦਲੇ ਹੋ ਜਾਂਦੇ ਹਨ।

**ਨਾਨਕ ਸੰਤ ਚਰਨ ਸੰਗਿ ਉਧਰੇ**
**ਹੋਰਿ ਮਾਇਆ ਮਗਨ ਚਲੇ ਸਭਿਡਾਰੀ॥੬।**

ਗੁਰ ਨਾਨਕ ਦੇਵ ਜੀ ਕਹਿੰਦੇ ਹਨ ਜੋ ਸੰਤਾਂ ਦੇ ਚਰਨੀਂ ਲੱਗੇ ਹਨ ਉਹ ਤਰ ਗਏ ਹਨ, ਅਰ ਜੋ ਮਾਯਾ ਵਿੱਚ

ਮਸਤ ਸਨ ਸਭ ਕੁਛ ਸੁੱਟਕੇ ਖਾਲੀ ਹੱਥ ਤੁਰ ਗਏ।

**ਬ੍ਰਹਮਾਦਿਕ ਸਿਵ ਛੰਦ ਮੁਨੀਸੁਰ**
**ਰਸਕਿ ਰਸਕਿ ਠਾਕੁਰ ਗੁਨ ਗਾਵਤ॥**

{ ਰਸਕਿ = ਰਸੀਆ, ਪ੍ਰੇਮੀ
ਛੰਦ ਮੁਨੀਸੁਰ = ਵੇਦਾਂ ਦਾ ਮੁਨੀ }

ਠਾਕਰ ਜੀ ਦੇ ਗੁਣ ਬ੍ਰਹਮਾਂ ਆਦਿਕ ਸ਼ਿਵ ਤੇ ਵੇਦਾਂ ਦੇ ਮੁਨੀ ਰਸੀਏ ਤੇ ਪ੍ਰੇਮੀ ਗਾਉਂਦੇ ਹਨ।

**ਇੰਦ੍ਰ ਮੁਨਿੰਦ੍ਰ ਖੋਜ ਤੇ ਗੋਰਖ**
**ਧਰਣ ਗਗਨ ਆਵਤ ਫੁਨਿ ਧਾਵਤ ॥**

{ ਧਰਣ = ਧਰਤੀ।ਮੁਨਿੰਦਰ = ਮੁਨ+ਇੰਦ੍ਰ,ਮੁਨੀਰਾਜ
ਗਗਨ = ਅਸਮਾਨ । }

ਇੰਦ੍ਰ ਤੇ ਮੁਨੀ ਰਾਜ ਢੂੰਡਦੇ ਫਿਰਦੇ ਹਨ, ਗੋਰਖ ਦੌੜਦਾ ਹੋਇਆ ਕਦੀ ਧਰਤੀ ਤੇ ਆਉਂਦਾ ਹੈ, ਕਦੀ ਅਕਾਸ਼ ਤੇ ਜਾਂਦਾ ਹੈ।

**ਸਿਧ ਮਨੁਖ੍ਯ ਦੇਵ ਅਰੁ ਦਾਨਵ**
**ਇਕੁ ਤਿਲੁ ਤਾਕੋ ਮਰਮੁ ਨ ਪਾਵਤ ॥**

[ਦਾਨਵ = ਦੈਂਤ। ਮਰਮੁ = ਭੇਤ]

ਸਿਧ, ਆਦਮੀ, ਦੇਵਤੇ ਅਤੇ ਦਾਨਵ ਉਸਦੇ ਭੇਤ ਨੂੰ ਤਿਲ ਮਾਤਰ ਭੀ ਨਹੀਂ ਪਾ ਸਕਦੇ।

**ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ**

**ਹਰਿ ਜਨ ਤਾਕੈ ਦਰਸਿ ਸਮਾਵਤ ॥**

(ਇਸ ਅੰਤ ਲੈਣ ਦੇ ਧਿਆਨ ਨੂੰ ਛੱਡਕੇ) ਹਰੀ ਜਨ ਪਿਆਰੇ ਪ੍ਰਭੂ ਦੀ ਪ੍ਰੀਤ (ਤੇ) ਪ੍ਰੇਮਾ ਭਗਤੀ (ਦੇ) ਰਸ ਵਿੱਚ ਲੱਗਕੇ ਦਰਸ਼ ਵਿੱਚ ਸਮਾਉਂਦੇ ਹਨ।

**ਤਿਸਹਿ ਤਿਆਗਿਆਨ ਕਉ ਜਾਚਹਿ ਮੁਖ ਦੰਦ ਰਸਨ ਸਗਲ ਘਸਿ ਜਾਵਤ ॥**

[ਰਾਚਹਿ = ਸੰਗਦੇ ਹਨ। ਦੰਤ = ਦੰਦ। ਰਸਨ = ਜੀਭ]

(ਜੇ ਕਦੀ) ਉਸ (ਨੂੰ) ਛੱਡਕੇ ਦੂਜੇ (ਅੱਗੇ) ਹੱਥ ਟੱਡੀਏ (ਤਾਂ) ਮੂੰਹ, ਦੰਦ, ਤੇ ਜੀਭ (ਮੰਗਦਿਆਂ ੨) ਸਾਰੇ ਘਸ ਜਾਂਦੇ ਹਨ।

**ਰੇਮਨ ਮੂੜ ਸਿਮਰ ਸੁਖ ਦਾਤਾ ਨਾਨਕ ਦਾਸ ਤੁਝਹਿ ਸਮਝਾਵਤ ॥੭॥**

ਹੇ ਮੂਰਖ ਮਨਾ ਤੈਨੂੰ ਨਾਨਕ ਦਾਸ ਸਮਝਾਉਂਦਾ ਹੈ:— "ਸੁਖ-ਦਾਤੇ ਨੂੰ ਚੇਤੇ ਕਰ"।

**ਮਾਇਆ ਰੰਗ ਬਿਰਗ ਕਰਤ ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓਹੈ ॥**

{ ਰੰਗ ਬਿਰੰਗ = ਅਸਲੀ ਰੰਗਾਂ ਤੋਂ ਬੇਰੰਗ ਕਰ ਦੇਣਾ, ਕੋਹਝਿਆਂ ਕਰ ਦੇਣਾ। }

ਮਾਇਆ (ਜੀਵ ਦੇ ਰੰਗ ਨੂੰ) ਕੋਹਝਿਆਂ ਕਰ ਦੇਂਦੀ ਹੈ, ਭਰਮ ਕਰਕੇ ਮੋਹ ਦੇ ਅੰਨ੍ਹੇ ਖੂਹ ਵਿੱਚ ਡਿੱਗਾ ਪਿਆ ਹੈ।

**ਏਤਾ ਗਬੁ ਅਕਾਸਿ ਨ ਮਾਵਤ**
**ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓਹੈ॥**

{ ਗਬੁ = ਹੰਕਾਰ, ਆਕੜ, ਅਸ੍ਤ = ਹਡੀਆਂ,
ਉਦਰ = ਪੇਟ, ਕ੍ਰਿਮ = ਕੀੜੇ }

ਆਕੜ ਐਨੀ ਹੈ, (ਕਿ) ਅਕਾਸ (ਵਿੱਚ) ਨਹੀਂ ਮੇਉਂਦਾ, ਉਂਜ ਗੰਦਗੀ ਹੱਡੀਆਂ ਤੇ ਕੀੜਿਆ ਨਾਲ ਪੇਟ ਭਰਪੂਰ ਸੂ।

**ਦਹਦਿਸ ਧਾਇ ਮਹਾ ਬਿਖਿਆ ਕਉ**
**ਪਰਧਨ ਛੀਨਿ ਅਗਿਆਨ ਹਰਿਓ ਹੈ॥**

ਮਾਇਆ ਦੀ ਖਾਤਰ ਸਾਰੇ ਪਾਸੀਂ ਦੌੜਦਾ ਹੈਂ ਲੋਕਾਂ ਦਾ ਧੰਨ ਤਾ ਖੋਹੰਦਾ ਹੈ ਪਰ ਆਪ ਅਗਿਆਨ ਕੋਲੋਂ ਲੁਟਿਆ ਪੁਟਿਆ ਗਿਆ ਹੈ।

**ਜੋਬਨ ਬੀਤਿ ਜਰਾ ਰੋਗਿ ਗ੍ਰਸਿਓ**
**ਜਮ ਦੂਤਨ ਡੰਨੁ ਮਿਰਤੁ ਮਰਿਓ ਹੈ॥**

[ਜਰਾ = ਬੁਢੇਪਾ, ਮਿਰਤੁ = ਮੌਤ]

(ਏਦਾਂ ਹੀ ਬੁਰੇ ਕੰਮਾਂ ਵਿੱਚ) ਜੁਆਨੀ ਲੰਘ ਗਈ ਸੂ। ਤੇ ਬੁਢੇਪੇ ਦੀ ਬੀਮਾਰੀ ਆ ਚੰਬੜੀ, (ਹੁਣ) ਜਮਦੂਤਾਂ ਨੇ ਮੌਤ ਸਲੋਤ੍ਰਾ (ਸਿਰ ਵਿੱਚ) ਮਾਰਿਆ ਹੈ।

**ਅਨਿਕ ਜੋਨਿ ਸੰਕਟ ਨਰਕ ਭੁੰਚਤ**
**ਸਾਸ ਨ ਦੂਖ ਗਰਤਿ ਗਰਿਓ ਹੈ॥**

[ਸਾਸਨ = ਤੋੜਨਾ ਗਰਿਤ = ਟੋਆ]

(ਸੋ ਜੀਵ) ਅਨੇਕਾਂ ਹੀ ਜੂਨਾਂ ਦੇ ਦੁਖ ਤੇ ਨਰਕ ਨੂੰ ਭੋਗਦਾ ਹੈ, ਤਾੜਨਾਂ ਦੇ ਦੁਖਦੇ ਟੋਏ ਵਿੱਚ ਗੱਲਦਾ ਪਿਆ ਹੈ।

**ਪ੍ਰੇਮ ਭਗਤਿ ਉਧਰਹਿ ਸੇ ਨਾਨਕ**
**ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥੮॥**

[ਉਧਰਹਿ = ਮੁਕਤ ਹੋਏ]

(ਗੁਰੂ) ਨਾਨਕ (ਦੇਵ ਜੀ ਕਹਿੰਦੇ ਹਨ) ਉਹ ਪ੍ਰੇਮ ਭਗਤੀ ਕਰਕੇ ਉਧਰ ਗਏ ਹਨ, (ਜਿੰਨਾਂ ਨੂੰ ਵਾਹਿਗੁਰੂ ਨੇ) ਆਪ ਕਿਰਪਾ ਕਰਕੇ ਅਪਣਾ ਸੰਤ ਬਣਾ ਲਿਆ ਹੇ।

**ਗੁਣ ਸਮੂਹ ਫਲ ਸਗਲ ਮਨੋਰਥ**
**ਪੂਰਨ ਹੋਈ ਆਸ ਹਮਾਰੀ॥**

{ਸਮੂਹ = ਅਕੱਠ, ਬਹੁਤੇ
ਮਨੋਰਥ = (ਮਨ + ਅਰਥ) ਮਨ ਇਛਤ।}

ਸਾਡੀ ਆਸਾ ਪੂਰੀ ਹੋਗਈ ਹੈ, ਸਾਰੇ ਗੁਣ, ਸਭੇ ਫਲ ਤੇ ਸੰਪੂਰਣ ਮਨੋਰਥ ਪੂਰੇ ਹੋਗਏ ਹਨ।

**ਅਉਖਧ ਮੰਤ੍ਰ ਤੰਤ੍ਰ ਪਰ ਦੁਖਹਰ**
**ਸਰਬ ਰੋਗ ਖੰਡਣ ਗੁਣਕਾਰੀ॥**

[ਅਉਖਧ = ਦਵਾਈ]

ਹੇ ਚੰਗੀ ਤਰਾਂ ਦੁਖਾਂ ਨੂੰ ਨਾਸ਼ ਕਰਨ ਵਾਲੇ! ਹੇ ਸਾਰਿਆਂ ਰੋਗਾਂ ਨੂੰ ਖੰਡਨ ਵਾਲੇ। ਹੇ ਗੁਣ ਦਾਤੇ! (ਤੂੰ ਹੀ) ਸਾਡੇ ਲਈ ਦਵਾਈ ਮੰਤਰ ਤੇ ਤੰਤ੍ਰ ਹੈ।

**ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ**
**ਬਿਨਸਿ ਜਾਹਿ ਹਰਿ ਨਾਮੁ ਉਚਾਰੀ॥**

[ਮਤਸਰ = ਈਰਖਾ, ਦ੍ਵੈਖ]

ਹੇ ਹਰੀ ! (ਤੇਰਾ) ਨਾਮ ਲੈਣ ਕਰਕੇ ਕਾਮ, ਕਰੋਧ, ਹੰਕਾਰ, ਈਰਖਾ, ਤੇ ਤ੍ਰਿਸ਼ਨਾਂ ਨਾਸ਼ ਹੋ ਜਾਂਦੀ ਹੈ ।

**ਇਸਨਾਨ ਦਾਨ ਤਾਪਨ ਸੁਚਿ ਕਿਰਿਆ**
**ਚਰਣ ਕਮਲ ਹਿਰਦੈ ਪ੍ਰਭ ਧਾਰੀ ॥**

[ਤਾਪਨ = ਤਪ । ਕ੍ਰਿਆ = ਕਰਮ ਕਾਂਡ]

ਹੇ ਪ੍ਰਭੂ ! ਜੋ ਆਦਮੀ ਆਪਦੇ ਚਰਣਾਂ ਕਮਲਾਂ ਨੂੰ ਹਿਰਦੇ ਵਿਚ ਧਾਰਦਾ ਹੈ (ਉਸਦੇ ਲਈ ਏਹੀ)ਇਸ਼ਨਾਨ ਦਾਨ ਤਪ ਪਵਿਤ੍ਰਤਾ ਤੇ ਕਰਮ ਕਾਂਡ ਹੈ ।

**ਸਾਜਨ ਮੀਤ ਸਖਾ ਹਰਿ ਬੰਧਪ**
**ਜੀਅ ਦਾਨ ਪ੍ਰਭ ਪ੍ਰਾਨ ਅਧਾਰੀ॥**

ਹੇ ਪ੍ਰਾਣ ਰਖਯਕ ! ਹੇ ਜੀਅ ਦਾਤੇ ਪ੍ਰਭੂ ਜੀ ! ਤੂੰਹੀ ਸੱਜਨ ਮਿਤ੍ਰ ਯਾਰ ਤੇ ਸੰਬੰਧੀ ਹੈਂ ।

**ਓਟ ਗਹੀ ਸੁਆਮੀ ਸਮਰਥਹ**
**ਨਾਨਕ ਦਾਸ ਸਦਾ ਬਲਿਹਾਰੀ ॥ ੯ ॥**

ਹੇ ਸਮਰੱਥ ਸੁਆਮੀ ਜੀ ! ਮੈਨੂੰ ਤੁਹਾਡਾ ਆਸਰਾ ਹੈ । ਨਾਨਕ ਦਾਸ ਹਰ ਵੇਲੇ ਬਲਿਹਾਰ ਜਾਂਦਾ ਹੈ ।

**ਆਵਧ ਕਟਿਓ ਨ ਜਾਤ**

**ਪ੍ਰੇਮ ਰਸ ਚਰਨ ਕਮਲ ਸੰਗਿ ॥**

[ਆਵਧ = ਸ਼ਸਤਰ]

(ਜਿਨਾਂ ਦਾ ਵਾਹਿਗੁਰੂ ਦੇ) ਚਰਣ ਕਮਲਾਂ ਦੇ ਰਸ ਵਿੱਚ ਪ੍ਰੇਮ ਹੈ, ਉਹ ਹਥਿਆਰ (ਨਾਲ) ਕਟੇ ਨਹੀਂ ਜਾਂਦੇ।

**ਦਾਵਨਿ ਬੰਧਿਓਨ ਜਾਤਬਿਧੇਮਨ ਦਰਸ ਮਗ ॥**

[ਮਗ = ਰਾਹ, ਦਾਵਨ = ਫਾਹੀ, ਗੱਲੀ]

(ਜੋਨਾਂ ਦਾ) ਮਨ ਹਰ ਦੇ ਦਰਸ਼ਨ ਵਿੱਚ ਵਿਨਿਆਂ ਗਿਆ ਹੈ। ਉਹ ਰੱਸੀ ਨਾਲ ਨਹੀਂ ਬੱਧੇ ਜਾਂਦੇ।

**ਪਾਵਕ ਜਰਿਓਨਜਾਤ ਰਹਿਓਜਨਧੂਰਿਲਗਿ ॥**

[ਪਾਵਕ = ਅਗਨ]

ਜੋ ਭਗਤਾਂ ਦੀ ਧੂੜੀ ਵਿੱਚ ਲੱਗੇ ਹਨ ਉਹ ਅੱਗ ਨਾਲ ਨਹੀਂ ਸੜਦੇ।

**ਨੀਰੁ ਨ ਸਾਕਸਿ ਬੋਰਿਚਲਹਿ ਹਰਿ ਪੰਥਪਗਿ॥**

[ਨੀਰੁ = ਜਲ। ਪੰਥ = ਰਾਹ]

*ਜਿੰਨਾਂ ਦੇ ਚਰਨ ਹਰੀ ਦੇ ਰਸਤੇ ਟੁਰਦੇ ਹਨ ਉਨ੍ਹਾਂ ਪਾਣੀ ਨਹੀਂ ਡੋਬ ਸਕਦਾ।

**ਨਾਨਕ ਰੋਗ ਦੋਖ ਅਘ ਮੋਹ**
**ਛਿਦੇ ਹਰਿ ਨਾਮ ਖਗਿ ॥ ੧ ॥ ੧੦ ॥**

---

*ਇਸਦਾ ਅੰਤ੍ਰੀਵ ਭਾਵ ਇਸਤਰਾਂ ਕੱਢਦੇ ਹਨ ਕਿ:—

[ਬਾਕੀ ਦੇਖੋ ਸਫਾ ੩੧]

[ਅਘ = ਪਾਪ। ਖਗਿ = ਖੰਡਾ]

(ਗੁਰੂ) ਨਾਨਕ (ਦੇਵ ਜੀ ਕਹਿੰਦੇ ਹਨ) ਕਿ ਰੋਗ, ਦੋਖ, ਪਾਪ ਤੇ ਮੋਹ ਆਦਿਕ ਹਰ-ਖੰਡੇ ਨਾਲਨਾਸ਼ਹੋਜਾਂਦੇਹਨ।

---

[੩੦ ਸਫੇ ਦੀ ਬਾਕੀ]

(੧) ਕਾਮ ਕ੍ਰੋਧ ਆਦਿ ਸ਼ਸਤ੍ਰ,ਮੋਹ ਦਾ ਰੱਸਾ, ਤ੍ਰਿਸ਼ਨਾਂ ਦੀ ਅੱਗ, ਪਦਾਰਥਾਂ ਜਾਂ ਵਿਸ਼ੇ ਵਿਕਾਰਾਂ ਦਾ ਜਲ ਉਨ੍ਹਾਂ ਉੱਤੇ ਅਸਰ ਨਹੀਂ ਕਰਦਾ।

(੨) ਇਕ ਹੋਰ ਭਾਵ ਭੀ ਪ੍ਰਗਟ ਹੁੰਦਾ ਹੈਕਿ:—ਜਿੰਨ੍ਹਾਂ ਨੂੰ ਚਰਨਾਂ ਕਮਲਾਂ ਦਾ ਸੁਆਦ ਆਉਂਦਾਹੈ ਉਹ ਸਦੀਵਵਾਹਿ-ਗੁਰੂਦੇ ਚਰਨਸ਼ਰਨ ਵਿੱਚਰਹਿੰਦੇ ਹਨ।ਉਨ੍ਹਾਂਨੂੰ ਅਪਨੇਆਦ੍ਰਸ਼ ਤੋਂ ਸੰਸਾਰਕ ਸ਼ਕਤੀਆਂ ਵਾਂਜਾ ਨਹੀਂ ਰੱਖ ਸਕਦੀਆਂ। ਉਨ੍ਹਾਂ ਵਿੱਚ ਪ੍ਰਮਾਤਮਾਂ ਦਾ ਪੂਰਨ ਪ੍ਰਭਾਵ ਪੈਂਦਾ ਹੈ। ਆਤਮਾ ਕਰਕੇ ਉਹ ਸਭ ਤੋਂ ਪ੍ਰਬਲ ਹੁੰਦੇ ਹਨ। ਹਾਂ ਹੱਸ ਕੇ ਆਖਦੇ ਹਨ:—

"ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ।
ਚਰਨ ਕਮਲ ਚਿਤੁ ਰਹਿਓ ਸਮਾਇ ॥"

ਅਜੇਹੇ ਪ੍ਰੇਮੀ ਸ਼ਸਤ੍ਰਾਂ ਦੇ ਡਰ ਨਾਲ ਆਤਮਾ ਰਸ ਤਿਆਗ ਨਹੀਂ ਦੇਂਦੇ। ਜਿੰਨਾਂ ਦਾ ਮਨ ਗੁਰੂ ਦੀ ਸੇਵਾ ਵਿੱਚ ਮਸਤ ਹੈ ਉਨ੍ਹਾ ਦੀਆਂ ਰਸਿਆਂ ਨਾਲ ਮੁਸ਼ਕਾਂ ਬੱਧਿਆਂ ਕੁਝ ਨਹੀਂ ਬਣਦਾ, ਪਟਰੋਲ ਪਾਕੇ ਸਾੜਨ ਨਾਲ ਉਹ ਆਪਣਾਂ ਫਰਜ਼ ਨਹੀਂ ਤਿਆਗ ਦੇਂਦੇ ਸਤ ਸੰਗਤ ਵਿੱਚ ਸਾਂਤੀ ਰਸ ਵਿੱਚ ਤਾਰੀਆਂ ਲਾਉਣ ਵਾਲੇ ਨੂੰ ਪਾਣੀ ਦਾ ਡੁਬਣਾਂ ਭੈ ਭੀਤ ਨਹੀਂ ਕਰਦਾ। ਹਾਹੋ ਜੀ ਅਲਾਪਦੇ ਹਨ:—

ਸਮੁੰਦ ਸਾਗਰਹੋਵੈ ਬਹੁਖਾਰਾ ਗੁਰ ਸਿਖ ਲੰਘਗੁਰੁਪਹਿਜਾਇ।

**ਉਦਮੁ ਕਰਿ ਲਾਗੇ ਬਹੁ ਭਾਤੀ**
**ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ ॥**

[ਖਟੂਆ = ਖਟੀ । ਬਿਚਰਹ = ਫਿਰਦਾ ਹੈ]

(ਮਾਇਆ ਮਗਰ ਜ.ਵ) ਬਹੁ ਭਾਂਤ ਦੇ ਉੱਦਮ ਕਰਕੇ ਲੱਗੇ ਹਨ, ਕਈ ਤਰਾਂ ਦੇ ਸ਼ਾਸਤ੍ਰ ਬਹੁਤੀ ਖੱਟੀ ਦਾ ਖਿਆਲ ਕਰਕੇ ਬਾਚਦੇ ਹਨ ।

**ਭਸਮ ਲਗਾਇ ਤੀਰਥਿ ਬਹੁ ਭ੍ਰਮ ਤੇ**
**ਸੂਖਮ ਦੇਹ ਬੰਧਹਿ ਬਹੁ ਜਟੂਆ ॥**

[ਜਟੂਆ = ਜਟਾਂ]

(ਕਈ) ਸੁਆਹ ਲਾਕੇ ਤੀਰਥਾਂ ਉਤੇ ਬਹੁਤਾ ਭੌਂਦੇ ਹਨ, ਕਈ ਦੇਹ ਨੂੰ (ਕੇਵਲ ਦੁਧ ਛੱਕਣ ਕਰਕੇ) ਸੂਖਮ (ਬਣਾ ਲੈਂਦੇ ਹਨ,, ਜਾਂ ਬਹੁਤੀਆਂ ਜਟਾਂ ਸਿਰ ਉਤੇ ਬੰਨ ਲੈਂਦੇ ਹਨ ।

**ਬਿਨੁ ਹਰਿ ਭਜਨ ਸਗਲ ਦੁਖ ਪਾਵਤ**
**ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥**

[ਸੂਤਤੇ ਹਟੂਆ = ਸੂਤਦੇ ਹਟਵਾਣੀ ਕੈਹਣੇ, ਮਕੜੀ ।]

ਸਾਰੇ ਹੀ ਬਿਨਾਂ ਭਜਨ ਤੋਂ ਦੁਖ ਪਾਉਂਦੇ ਹਨ । ਜਿਵੇਂ ਮਕੜੀ ਆਪਣੇ ਜਾਲੇ ਨਾਲ ਪ੍ਰੀਤ ਲਾਕੇ ਸੂਤ ਦੀ ਹਟੀ ਕੱਢ ਬੈਠਦੀ ਹੈ । ਅਰਥਾਤ ਆਪੇ ਹੀ ਤਾਣਾ ਤਣਕੇ, ਉਸ ਵਿੱਚ ਆਪੇ ਹੀ ਫਸ ਜਾਂਦੀ ਹੈ, ਅਰਥਾਤ ਇਹ

ਜੀਵ ਆਪਣੇ ਹੱਥੀਂ ਪਖੰਡ ਵਾਲੇ ਕਰਮ ਕਰਕੇ, ਆਪੇ ਫਸ ਜਾਂਦਾ ਹੈ।

**ਪੂਜਾ ਚਕ੍ਰ ਕਰਤ ਸੋਮ ਪਾਕਾ**
**ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥**
**॥ ੨ ॥ ੧੧ ॥ ੨੦ ॥**

[ਸੋਮ ਪਾਕਾ = ਆਪਣੇ ਹੱਥੀ ਭੋਜਨ ਪਾਣਾ]
*ਚੰਦ੍ਰਾਇਣ ਦਾ ਬਰਤ ਕਰਨਾਂ ਜਾਂ
*ਸੋਮਾਵਲੀ ਦਾ ਰਸ ਪੀਣਾਂ।

ਪੂਜਾ (ਕਰਦਾ ਹੈ) ਚਨਨ (ਲਾਉਂਦਾ ਹੈ), ਤੇ ਆਪਣੀ ਹਥੀਂ ਰਸੋਈ ਕਰਕੇ ਛੱਕਦਾ ਹੈ, ਅਤੇ ਇਸੇਤਰਾਂ ਪਖੰਡ ਦੇ ਬਣਾਉ ਕਰਦਾ ਹੈ।

# ਸਵਈਏ ਮਹਲੇ ਪਹਿਲੇ ਕੇ ੧

੧ ੴ ਸਤਿਗੁਰਪ੍ਰਸਾਦਿ ॥

**ਇਕ ਮਨਿ ਪੁਰਖੁ ਧਿਆਇ ਬਰਦਾਤਾ ॥**

[ਪੁਰਖ = ਪੂਰਣ]

(ਪੈਹਲੋਂ ਮੈਂ) ਇਕ ਚਿੱਤ ਹੋਕੇ ਪੂਰਨ ਵਰ ਦੇਣ ਵਾਲੇ (ਵਾਹਿਗੁਰੂ ਨੂੰ) ਧਿਆਉਂਦਾ ਹਾਂ।

---

*ਚੰਦ੍ਰਮਾਂ ਦੀਆਂ ਕਲ਼ਾਂ ਦੇ ਵਧਾ ਘਟਾ ਅਨੁਸਾਰ ਭੋਜਨ ਦੇ ਗ੍ਰਾਸ ਘਟਾਉਣੇ ਵਧਾਉਣੇ।

**ਸੰਤ ਸਹਾਰੁ ਸਦਾ ਬਿਖਿਆਤਾ ॥**

[ਸਹਾਰ = ਆਸਰਾ। ਬਖਿਆਤਾ = ਪ੍ਰਸਿੱਧ]

(ਇਹ ਗੱਲ) ਪ੍ਰਸਿੱਧ (ਹੈ) ਪਈ ਵਾਹਿਗੁਰੂ ਸਦਾ ਹੀ ਸਹਾਈ ਹੁੰਦਾ ਹੈ।

**ਤਾਸੁ ਚਰਨ ਲੇ ਰਿਦੈ ਬਸਾਵਉ ॥**

ਉਸ ਹਰੀ ਦੇ ਚਰਨਾਂ ਨੂੰ ਮੈਂ ਅਪਨੈ ਹਿਰਦੇ ਵਿੱਚ ਵਸਾਉਂਦਾ ਹਾਂ।

**ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥ ੧ ॥**

ਤਾਂ ਸਭ ਤੋਂ ਵਡੇ ਗੁਰ ਨਾਨਕ ਦੇ ਗੁਣ ਗਾਉਂਦਾ ਹਾਂ।

**ਗਾਵਉ ਗੁਨ ਪਰਮ ਗੁਰੂ ਸੁਖ ਸਾਗਰ**
**ਦੁਰਤ ਨਿਵਾਰਣ ਸਬਦ ਸਰੇ ॥**

[ਦੁਰਤ = ਪਾਪ। ਸਬਦ ਸਰੇ = ਸਬਦ ਦਾ ਪ੍ਰਵਾਹ]

ਮੈਂ ਸਭ ਤੋਂ ਵਡੇ, ਸੁਖਾਂ ਦੇ ਸਮੁੰਦਰ, ਪਾਪਾਂ ਨੂੰ ਦੂਰ ਕਰਨ ਵਾਲੇ ਤੇ ਸ਼ਬਦ ਦੇ ਪ੍ਰਵਾਹ ਰੂਪ ਦੇ ਗੁਣ ਗਾਉਂਦਾ ਹਾਂ।

**ਗਾਵਹਿ ਗੰਭੀਰ ਧੀਰ ਮਤਿ ਸਾਗਰ**
**ਜੋਗੀ ਜੰਗਮ ਧਿਆਨੁ ਧਰੇ ॥**

(ਹੇ ਸਤਿਗੁਰ ਨਾਨਕ ! ਤੈਨੂੰ) ਗੰਭੀਰ, ਧੀਰਜੀ, ਬੁਧ ਦੇ ਸਮੁੰਦਰ ਜੋਗੀ ਅਤੇ ਜੰਗਮ ਇਕ ਰਸ ਧਿਆਨ ਧਰਕੇ ਗਾਵੰਦੇ ਹਨ।

**ਗਾਵਹਿ ਇੰਦ੍ਰਾਦ ਭਗਤ ਪ੍ਰਹਿਲਾਦਿਕ**

**ਆਤਮ ਰਸੁ ਜਿਨਿ ਜਾਣਿਓ ॥**

(ਹੇ ਗੁਰੂ ਜੀ ! ਤੁਹਾਨੂੰ) ਇੰਦਰ ਤੇ ਪ੍ਰਹਲਾਦ ਭਗਤ, ਜਿਨਾਂ ਨੇ ਆਤਮ–ਰਸ ਨੂੰ ਜਾਣਿਆਂ ਹੈ, ਗਾਉਂਦੇ ਹਨ।

**ਕਬਿ ਕਲ ਸੁ ਜਸੁ ਗਾਵਉ ਗੁਰ ਨਾਨਕ**
**ਰਾਜੁ ਜੋਗੁ ਜਿਨਿ ਮਾਣਿਓ ॥ ੨ ॥**

ਕਵ ਨਾਮੀ ਕਵੀ ਆਪਦਾ ਸ੍ਰੇਸ਼ਟ ਜਸ ਗਾਉਂਦਾ ਹੈ (ਹੇ ਸਤਿਗੁਰੂ ਨਾਨਕ) ਰਾਜ ਜੋਗ ਆਪਨੇ ਹੀ ਮਾਣਿਆ ਹੈ।

**ਗਾਵਹਿ ਜਨਕਾਦਿ ਜੁਗਤਿ ਜੋਗੇਸੁਰ**
**ਹਰਿ ਰਸ ਪੂਰਨ ਸਰਬ ਕਲਾ ॥**

[ਜੋਗੇਸੁਰ = ਜੋਗ+ਈਸੁਰ = ਵੱਡਾ ਜੋਗੀ ਕਲਾ = ਤਾਕਤ]

ਜਨਕ ਆਦਿਕ (ਜੁ ਵਾਹਿਗੁਰੂ ਨਾਲ) ਜੁੜੇ ਹੋਏ ਹਨ ਤੇ ਵਡੇ ਜੋਗੀ ਹਨ, ਉਹ ਗਾਉਂਦੇ ਹਨ (ਕਿ ਹੇ ਗੁਰੂ ਜੀ) ਤੁਸੀਂ ਹਰਿ ਰਸ ਵਿੱਚ ਪੂਰਨ ਤੇ ਸਾਰੀਆਂ ਤਾਕਤਾਂ ਵਾਲੇ ਹੋ।

**ਗਾਵਹਿ ਸਨਕਾਦਿ ਸਾਧ ਸਿਧਾਦਿਕ**
**ਮੁਨਿ ਜਨ ਗਾਵਹਿ ਅਛਲ ਛਲਾ ॥**

{ਸਨਕਾਦਿ = ਸਨਕ ਆਦਿਕ, ਬ੍ਰਹਮਾਂ ਦੇ ਪੁਤ੍ਰ, ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ,}

ਬ੍ਰਹਮਾਂ ਦੇ ਪੁੱਤ੍ਰ, ਸਾਧ, ਸਿੱਧ, ਮੁਨੀ ਅਤੇ ਮਨੁਖ ਆਦਿਕ ਗਾਉਂਦੇ ਹਨ ਕਿ ਤੁਸੀਂ ਛਲੇ ਜਾਣ ਤੋਂ ਰਹਿਤ ਹੋ।

**ਗਾਵੈ ਗੁਣ ਧੋਮੁ ਅਟਲ ਮੰਡਲ ਵੈ**

**ਭਗਤਿ ਭਾਇ ਰਸੁ ਜਾਣਿਓ॥**

[ਧੋਮ = ਧ੍ਰੂਅ]

ਧ੍ਰੂਅ ਜਿਸਦਾ ਅਟੱਲ ਮੰਡਲ ਹੈ ਗਾਉਂਦਾ ਹੈ (ਕਿ ਸਤਿਗੁਰ ਜੀ) ਤੁਸਾਂ ਹੀ ਪ੍ਰੇਮਾ ਭਗਤੀ ਦਾ ਸੁਆਦ ਜਾਣਿਆਂ ਹੈ।

**ਕਬਿ ਕਲ ਸੁ ਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੩॥**

ਕਲ ਨਾਮੀ ਕਵੀ ਆਪ ਦਾ ਉੱਤਮ ਜੱਸ ਗਾਉਂਦਾ ਹੈ ਹੇ ਗੁਰ ਨਾਨਕ ਜੀ ਆਪ ਨੇ ਹੀ ਰਾਜ ਜੋਗ ਮਾਣਿਆਂ ਹੈ।

**ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰਵਰੋ ॥**

{ ਜੋਗੇਸ੍ਵਰ = ਜੋਗੀ+ਈਸ਼੍ਵਰ = ਵਡਾ ਜੋਗੀ
ਅਪਰੰਪਰ = ਮੁਢ ਤੋਂ। ਵਰੋ = ਸ੍ਰੇਸ਼ਟ }

(ਹੇ ਗੁਰੂ ਜੀ !) ਤੁਹਾਨੂੰ ਕਪਿਲਾਦਿਕ ਜੋ ਮੁੱਢ ਤੋਂ ਵਡੇ ਜੋਗੀ ਸਨ ਗਾਉਂਦੇ ਹਨ। ਆਪ ਪਿਛਲਿਆਂ ਅਵਤਾਰਾਂ ਨਾਲੋਂ ਸ੍ਰੇਸ਼ਟ ਹੋ।

**ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜ ਹਰਿਓ ॥**

{ ਕੁਠਾਰੁ = ਕੁਹਾੜਾ। ਜਮਦਗਨ = ਪ੍ਰਸਰਾਮ ਦਾ ਬਾਪੂ।
ਕਰ = ਹੱਥ। ਰਘੁਰਾਮਚੰਦਰ। ਪ੍ਰਸਰਾਮੇਸ੍ਵਰ = ਵਡਾ ਪ੍ਰਸਰਾਮ, ਸੂਰਮਾ ਪ੍ਰਸਰਾਮ। }

(ਆਪ ਨੂੰ) ਜਮਦਗਨ ਤੇ ਪ੍ਰਸਰਾਮ ਯੋਧਾ (ਜਿਸਦੇ)

ਹੱਥ (ਵਿੱਚ) ਕੁਹਾੜਾ (ਸੀ) ਤੇ (ਜਿਸਦਾ) ਤੇਜ ਰਾਮਚੰਦਰ ਨੇ ਨਾਸ਼ ਕੀਤਾ ਸੀ ਗਾਉਂਦਾ ਹੈ।

**ਊਧਉ ਅਕ੍ਰੂਰੁ ਬਿਦਰੁ ਗੁਣ ਗਾਵੈ**
**ਸਰਬਾਤਮੁ ਜਿਨਿ ਜਾਣਿਓ ॥**

[ਸਰਬਾਤਮ = ਸਾਰੀਆਂ ਥਾਵਾਂ ਉੱਤੇ ਆਤਮ ਵਾਹਿਗੁਰੂ]

ਊਧਉ ਅਕ੍ਰੂਰ ਦੇ ਬਿਦਰ (ਕ੍ਰਿਸ਼ਨ ਜੀ ਦੇ ਚਾਚੇ) ਜਿਨ੍ਹਾਂ ਨੇ ਹਰ ਥਾਂ ਬ੍ਰਹਮ ਸੱਮਝਿਆ ਸੀ, ਗਾਉਂਦੇ ਹਨ।

**ਕਬਿ ਕਲ ਸੁ ਜਸੁ ਗਾਵਉ ਗੁਰ ਨਾਨਕ**
**ਰਾਜੁ ਜੋਗੁ ਜਿਨਿ ਮਾਣਿਓ॥ ੪ ॥**

ਕਲ ਨਾਮੀ ਕਵੀ ਆਪ ਦਾ ਉੱਤਮ ਜੱਸ ਗਾਉਂਦਾਹੈ, ਹੇ (ਜਗਤ ਗੁਰ) ਨਾਨਕ ! ਆਪ ਨੇ ਹੀ ਰਾਜ ਜੋਗ ਮਾਣਿਆ ਹੈ।

**ਗਾਵਹਿ ਗੁਣ ਬਰਨ ਚਾਰਿ ਖਟ**
**ਦਰਸਨ ਬ੍ਰਹਮਾਦਿਕ ਸਿਮਰੰਥਿਗੁਨਾ ॥**

(ਹੇ ਗੁਰੂ ਜੀ !) ਚਾਰ ਵਰਣ ਤੇ ਛੇ ਦਰਸ਼ਨ ਗੁਣ ਗਾਉਂਦੇ ਹਨ। ਬ੍ਰਹਮਾ ਆਦਿਕ (ਆਪਦੇ) ਗੁਣਾਂ ਨੂੰ ਚੇਤੇ ਕਰਦੇ ਹਨ।

**ਗਾਵੈ ਗੁਣ ਸੇਸੁ ਸਹਸਜਿਹਬਾ ਰਸ**
**ਆਦਿ ਅੰਤਿ ਲਿਵ ਲਾਗਿ ਧੁਨਾ ॥**

{ ਸੇਸ = ਸ਼ੇਸ਼ਨਾਗ, ਸਹਿਸ = ਹਜ਼ਾਰ
ਆਦਿ ਅੰਤ = ਹਰ ਵੇਲੇ }

ਸ਼ੇਸ਼ ਨਾਗ ਹਰ ਵੇਲੇ ਸਮਾਧੀ ਲਾਕੇ ਹਜ਼ਾਰ ਜਿਹਬਾ ਨਾਲ (ਆਪਦੇ) ਗੁਣ ਗਾਕੇ ਰੱਸ ਲੈਂਦਾ ਹੈ।

**ਗਾਵੈ ਗੁਣ ਮਹਾ ਦੇਉ ਬੈਰਾਗੀ**
**ਜਿਨਿ ਧਿਆਨ ਨਿਰੰਤਰਿ ਜਾਣਿਓ ॥**

[ਨਿਰੰਤਰ = ਇਕ ਰੱਸ]

(ਜਿਸ) ਬੈਰਾਗੀ ਸ਼ਿਵਨੇ ਇੱਕ ਰੱਸ ਧਿਆਨ ਲਗਾਕੇ (ਹਰੀ ਨੂੰ) ਜਾਣਿਆਂ ਹੈ ਆਪਦੇ ਗੁਣ ਗਾਉਂਦਾ ਹੈ।

**ਕਬਿ ਕਲ ਸੁ ਜਸੁ ਗਾਵਉ ਗੁਰ ਨਾਨਕ**
**ਰਾਜੁ ਜੋਗੁ ਜਿਨਿ ਮਾਣਿਓ ॥ ੫ ॥**

ਕਲ ਨਾਮੀ ਕਵੀ ਆਪਦਾ ਉਤਮ ਜੱਸ ਗਾਉਂਦਾ ਹੈ। (ਹੇ ਜਗਤ) ਗੁਰ ਨਾਨਕ ਆਪਨੇ ਹੀ ਰਾਜ ਜੋਗ ਮਾਣਿਆ ਹੈ।

**ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ॥**

[ਰਿਦੰਤਰਿ = ਰਿਦ+ਅੰਤਰ = ਦਿਲ ਵਿੱਚ]

(ਸ੍ਰੀ ਗੁਰ ਨਾਨਕ ਜੀ ਤੁਸਾਂ ਨੇ ਹੀ) ਰਾਜ ਜੋਗ ਮਾਣਿਆ ਹੈ ਤੁਹਾਡੇ ਦਿਲ ਵਿੱਚ ਨਿਰਵੈਰ (ਭਾਵ) ਵਸਿਆ ਹੈ।

**ਸ੍ਰਿਸਟਿ ਸਗਲ ਉਧਰੀ**
**ਨਾਮਿ ਲੇ ਤਰਿਓ ਨਿਰੰਤਰਿ ॥**

{ ਨਿਰੰਤਰਿ = (ਨਿਰ+ਅੰਤਰ) = ਬਿਨਾ ਭੇਦ ਤੋਂ ਨਿਰਸੰਦੇਹ, ਜਰੂਰ }

ਸਾਰੀ ਸ੍ਰਿਸ਼ਟੀ ਉਧਰ ਗਈ ਹੈ ਜਿਨ੍ਹਾਂ ਤੁਹਾਥੋਂ ਨਾਮ

ਲਿਆ ਹੈ ਉਹ ਜਰੂਰ ਤਰ ਗਏ ਹਨ।

**ਗੁਣ ਗਾਵਹਿ ਸਨਕਾਦਿ ਆਦਿ**
**ਜਨਕਾਦਿ ਜੁਗਹ ਲਗਿ ॥**

[ਜੁਗਹਿ ਲਗ = ਜੁਗਾਂ ਪ੍ਰਯੰਤ, ਸਦਾ ਹੀ, ਸਨਕਾਦਿਕਾਂ ਤੋਂ ਆਦਿ ਲੈਕੇ (ਰਾਜਾ) ਜਨਕ ਆਦਿਕ ਸਦਾ ਹੀ ਤੁਹਾਡੇ ਗੁਣ ਗਾਉਂਦੇ ਹਨ।

**ਧੰਨਿ ਧੰਨਿ ਗੁਰੁ ਧੰਨਿ ਜਨ**
**ਮੁਸਕਯਥੁ ਭਲੌ ਜਗਿ ॥**

[ਸਕਯਥ = ਸਫਲ]

(ਹੇ ਗੁਰੂ ਜੀ ਤੁਸੀਂ) ਧੰਨ ਹੋ ! ਧੰਨ ਹੋ !! ਜਗਤ ਵਿੱਚ ਤੁਹਾਡਾ ਜਨਮ ਹੀ ਸਫਲ ਤੇ ਭਲਾ ਹੈ।

**ਪਾਤਾਲ ਪੁਰੀ ਜੈਕਾਰ ਧੁਨਿ**
**ਕਬਿ ਜਨ ਕਲ ਵਖਾਣਿਓ ॥**

(ਅਕਾਸ) ਪਤਾਲ ਵਿਚੋਂ ਜੈ ਜੈ ਕਾਰ ਦੀ ਧੁਨੀ (ਆ ਰਹੀ ਹੈ) ਕਲ ਦਾਸ ਨਾਮੀ ਕਵੀ ਆਖਦਾ ਹੈ।

**ਹਰਿਨਾਮ ਰਸਕਿ ਨਾਨਕ**
**ਗੁਰ ਰਾਜੁ ਜੋਗੁ ਤੈ ਮਾਣਿਓ ॥ ੬ ॥**

[ਰਸਿਕ = ਰਸੀਏ, ਪ੍ਰੇਮੀ]

ਹੇ ਵਾਹਿਗੁਰੂ ਦੇ ਨਾਮ ਦੇ ਪ੍ਰੇਮੀ ਸਤਿਗੁਰ ਨਾਨਕ ਜੀ

ਤੁਸਾਂ ਹੀ *ਰਾਜ ਜੋਗ ਮਾਣਿਆ ਹੈ।

ਥਿਰ ਥਿਰ ਚਿਤ ਥਿਰ ਹਾਂ। ਬਨ ਗ੍ਰਿਹੁ ਸਮਸਰਿ ਹਾਂ।
ਅੰਤਰਿ ਏਕ ਫਿਰ ਹਾਂ। ਬਾਹਰਿ ਅਨੇਕ ਧਰਿ ਹਾਂ।
ਰਾਜਨ ਜੋਗੁ ਕਰਿ ਹਾਂ। ਕਹੁ ਨਾਨਕ ਲੋਗ ਅਲੋਗੀ
ਰੀ ਸਖੀ। ਆਸਾਵਰੀ ਮ: ੫

ਗ੍ਰਹਸਤ ਵਿੱਚ ਰਹਿੰਦਿਆਂ ਹੋਇਆਂ ਪ੍ਰੇਮ ਪੁੰਜਵਾਹਿਗੁਰੂ ਵਿੱਚ ਸੰਸਾਰਕ ਫੁਰਨੇ ਤਿਆਗ ਰਸ, ਨਿਰਮਾਨਤਾ ਪ੍ਰਸੰਨਤਾ ਵਿੱਚ ਇਕ ਰਸ ਰਹਿਣਾ।

ਗੁਰੂ ਨਾਨਕ ਰਸਕ ਅਤੇ ਬੈਰਾਗੀ ਹੈ, ਸ਼ਹਿਨਸ਼ਾਹ ਅਤੇ ਜੋਗੀ ਹੈ, ਘਰ ਬੈਠਾ ਵਾਸ਼ਨਾ ਤੋਂ ਅਤੀਤ ਹੈ, ਅੰਜਨ ਵਿੱਚ ਨਿਰੰਜਨ ਹੈ, ਨਿਰਵਿਕਲਪ ਸਮਾਧੀ ਵਿੱਚ ਹਨ, ਉਨ੍ਹਾਂ ਦੇ ਵਾਕਾਂ ਵਿੱਚ, ਕਠਨੀ ਵਿੱਚ ਅਤੇ ਸੰਕਲਪਾਂ ਵਿੱਚ ਪ੍ਰੇਮ ਹੈ, ਕਮਾਲ ਹੈ, ਜਗਤ ਉਧਾਰ ਦੇ ਮਹਾਨ ਕਾਰਜ ਵਿੱਚ ਹਨ ਪਰ ਅੰਦਰੋਂ ਵਾਹਿਗੁਰੂ ਨਾਲ ਇਕ ਰਸ ਜੁੜੇ ਹੋਏ ਹਨ, ਪਰਵਿਰਤੀ ਵਿੱਚ ਨਿਰਵਰਤੀ ਦਾ ਨਮੂਨਾ ਹਨ, ਅੰਮ੍ਰਿਤ ਦੇ ਕੁੰਡ ਹਨ, ਅਰੂਢ ਅਵਸਥਾ ਦੇ ਮਾਲਕ ਹਨ, ਜੀਅ ਦਾਤੇ ਹਨ।

## ਸਤਜੁਗਿ ਤੈ ਮਾਣਿਓ

---

*ਰਾਜ ਜੋਗ = ਰਾਜ = ਗ੍ਰਹਸਤ ਵਿਚ ਰਹਿਕੇ ਜੋਗ ਦਾ ਅਨੰਦ ਲੈਣਾ ਐਸ੍ਵਰਜ ਅਤੇ ਰਾਜਿਆਂ ਤੋਂ ਵੱਧ ਮਾਲ ਪਦਾਰਥ ਰੱਖਦਿਆਂ ਅਤੇ ਸੰਸਾਰ ਦੇ ਕੰਮ ਕਾਜ ਕਰਦਿਆਂ ਸਿਮਰਨ ਦੀ ਮੌਜ ਲੁੱਟਨੀ ਗ੍ਰਹਸਤ ਵਿੱਚ ਨਿਰਬਾਨਰਹਿਣਾ, ਜਿਸਤਰਾਂ ਬਚਨ ਹੈ:—

**ਛਲਿਓ ਬਲਿ ਬਾਵਨ ਭਾਇਓ॥**

[ਮਾਨਿਓ = ਮਾਨ ਦਿੱਤਾ]

(ਹੇ ਸਤਿਗੁਰ ਜੀ) ਸਤਿਜੁਗ ਵਿੱਚ ਤੁਸਾਂ ਨੇ ਬਾਵਨ ਨੂੰ ਮਾਣ ਦਿੱਤਾ (ਅਤੇ) ਬਾਵਨ ਨੂੰ ਬਲ (ਰਾਜੇ ਦਾ) ਛਲਣਾ ਚੰਗਾ ਲੱਗਾ।

**ਤ੍ਰੇਤੈ ਤੈ ਮਾਨਿਓ ਰਾਮੁ ਰਘੁਵੰਸੁ ਕਹਾਇਓ ॥**

ਹੇ ਗੁਰੂ ਜੀ ! ਤੁਸਾਂ ਨੇ ਤ੍ਰੇਤੈ ਜੁਗ ਵਿੱਚ ਸ੍ਰੀ ਰਾਮਚੰਦ੍ਰ ਨੂੰ ਮਾਣ ਦਿੱਤਾ ਅਤੇ ਉਨ੍ਹਾਂ ਨੇ ਰਾਘਵਾਂ ਦੀ ਕੁਲ ਵਿੱਚ ਅਪਨੇ ਆਪ ਨੂੰ ਵੱਡਾ ਅਖਵਾਇਆ।

**ਦੁਆਪੁਰਿ ਕ੍ਰਿਸਨ ਮੁਰਾਰਿ**
**ਕੰਸੁ ਕਿਰਤਾਰਥੁ ਕੀਓ ॥**

{ ਮੁਰਾਰਿ = ਮੁਰ+ਅਰਿ = ਮੁਰਨਾਮੀ ਦੈਂਤ ਦੇ ਵੈਰੀ
ਕ੍ਰਿਤਾਰਥ = ਕ੍ਰਿਤ+ਅਰਥ = ਕਾਮਯਾਬ }

ਦੁਆਪਰਿ ਵਿੱਚ (ਆਪ ਨੇ) ਮੁਰਾਰੀ ਕ੍ਰਿਸ਼ਨ (ਨੂੰ ਮਾਣ ਦਿੱਤਾ) (ਅਤੇ ਉਨ੍ਹਾਂ ਨੇ) ਕੰਸ (ਨੂੰ ਮਾਰ ਕੇ) ਆਪਣੇ ਆਪ ਨੂੰ ਕਾਮਯਾਬ ਕੀਤਾ।

**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥**

[ਅਭੈ = ਡਰ ਤੋਂ ਬਿਨਾਂ]

(ਇਸ ਤੋਂ ਬਿਨਾਂ ਕ੍ਰਿਸ਼ਨ ਜੀਨੇ)(ਅਪਨੇ ਨਾਨੇ)ਉਗਰ। ਸੈਣ ਨੂੰ ਰਾਜ ਦਿੱਤਾ ਅਤੇ ਅਪਨੇ ਭਗਤ ਜਨਾਂਨੂੰਨਿਰਭੈਕੀਤਾ

**ਕਲਿਜੁਗਿ ਪ੍ਰਮਾਣੁ ਨਾਨਕ**

## ਗੁਰੁ ਅੰਗਦੁ ਅਮਰੁ ਕਹਾਇਓ ॥

[ਪ੍ਰਮਾਣੁ = ਪ੍ਰਸਿੱਧ, ਪ੍ਰਮਾਣੀਕ]

ਹੇ ਗੁਰ ਨਾਨਕ ਜੀ ਕਲਜੁਗ ਵਿੱਚ ਤਾਂ ਇਹ ਪ੍ਰਸਿੱਧ ਹੈ (ਕਿ ਤੁਸੀਂ ਆਪ ਹੀ) ਗੁਰ ਅੰਗਦ ਤੇ ਗੁਰ ਅਮਰ ਦਾਸ ਅਖਵਾਏ ਹੋ।

## ਸ੍ਰੀ ਗੁਰੂ ਰਾਜੁ ਅਬਚਲੁ ਅਟਲ
## ਆਦਿ ਪੁਰਖਿ ਫੁਰਮਾਇਓ ॥ ੭ ॥

[ਅਬਿਚਲ = ਅਟਲ ਆਦਿ ਪੁਰਖਿ = ਵਾਹਿਗੁਰੂ]

ਸ੍ਰੀ ਗੁਰੂ ਨਾਨਕ ਜੀ ਵਾਹਿਗੁਰੂ ਨੇ ਆਪ ਹੁਕਮ ਕੀਤਾ ਹੋਇਆ ਹੈ ਕਿ ਤੁਹਾਡਾ ਰਾਜਾ ਸਦਾ ਅਟੱਲ ਤੇ ਅਹਿਲ ਰਹੇਗਾ।

ਭੱਟ ਸਤਿਗੁਰ ਜੀ ਨੂੰ ਸਾਖਜਾਤ ਬ੍ਰਹਮ ਪ੍ਰਮਾਤਮਾ ਰੂਪ ਸਮਝਦੇ ਹਨ, ਇਸ ਲਈ ਲਿਖਦੇ ਹਨ ਕਿ ਹੇ ਗੁਰੂ ਨਾਨਕ ਸਤਿਜੁਗ, ਤ੍ਰੇਤਾ, ਦੁਆਪਰ ਤੇ ਕਲਜੁਗ ਵਿੱਚ ਜੁ ਅਵਤਾਰ ਹੋਏ ਹਨ ਉਨ੍ਹਾਂ ਵਿੱਚ ਆਪਦੀ ਹੀ ਤਾਕਤ ਸੀ, ਆਪਦੇ ਹੁਕਮ ਅੰਦਰ ਹੀ ਆਏ ਸਨ, ਹੁਣ ਕਲਜੁਗ ਵਿਚੋਂ ਆਪਨੇ ਪ੍ਰਤਖਯ ਦਰਸ਼ਨ ਦਿੱਤੇ ਹਨ, ਏਥੋਂ ਇਕ ਹੋਰ ਭਾਵ ਵੀ ਪ੍ਰਗਟ ਹੁੰਦਾ ਹੈ ਕਿ ਸਤਿਗੁਰ ਜੀ ਤੁਸੀਂ ਹੀ ਸਾਡੇ ਭਾਣੇ ਬਾਵਨ, ਸ੍ਰੀ ਰਾਮ, ਅਤੇ ਕ੍ਰਿਸ਼ਨ ਭਗਵਾਨ ਹੋ. ਕਾਵਯ ਅਨੁਸਾਰ ਉਲੇਖਾ ਅਲੰਕਾਰ ਕਾਰ ਹੈਂ ਉਲੇਖਾ ਅਲੰਕਾਰ ਉਹ ਹੁੰਦਾ ਹੈ ਕਿ ਭਿੰਨ ਭਿੰਨ ਸਰੂਪਾਂ ਵਿੱਚ ਅਪਨੇ ਪ੍ਰੀਤਮ ਨੂੰ

ਵੇਖਣਾ ਅਤੇ ਹਰੇਕ ਜਗਾਂ ਉਸਦੀ ਸੱਤਾ ਨੂੰ ਅਨਭਵ ਕਰਨਾ।
ਜਿਸਤਰ੍ਹਾਂ:–

ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾਂ।
ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰ ਕੋਮਾ।
ਪਿਤਾ ਮੇਰੋ ਵਡੋ ਧਨੀ ਉਸਤਤੀ ਅਗਮਾ ਉਸਤਤਿ
ਕਵਨ ਕਰੀਜੈ ਕਰਤੇ ਪੇਖਿਰਹੇਬਿਸਮਾ॥੧॥ ਰਹਾਉ॥
ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ
ਦਾਤਾ। ਤੇਜਨ ਮਹਿ ਤੇਜ ਵੈਸੀ ਕਹੀਅਹਿ ਰਸੀਅਨ
ਮਹਿ ਰਾਜਾ। ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ
ਮਹਿ ਭੋਗੀ। ਗ੍ਰਿਸਤਨ ਮਹਿ ਤੂੰ ਬਡੋ ਗ੍ਰਹਸਤੀ ਜੋਗਨ
ਮਹਿ ਜੋਗੀ। [ਗੂਜਰੀ ਮ: ੫ ਵਿਚੋਂ

## ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ॥

(ਹੇ ਗੁਰੂ ਜੀ!) ਆਪਦੇ ਗੁਣ ਰਵਿਦਾਸ ਜੈ ਦੇਵ ਤਿਰਲੋਚਨ ਭਗਤ ਗਾਉਂਦੇ ਹਨ।

## ਨਾਮਾ ਭਗਤੁ ਕਬੀਰੁ ਸਦਾ ਗਾਵਹਿਸਮਲੋਚਨ।

[ਸਮ ਲੋਚਨ = ਸਮ ਦ੍ਰਿਸ਼ਟੀ ਇਕੋ ਜੇਹਾ ਵੇਖਣਾ,]

ਨਾਮਾ ਤੇ ਕਬੀਰ ਭਗਤ ਜੋ ਸਮ ਦ੍ਰਿਸ਼੍ਰੇਤਾ ਹਨ ਆਪਨੂੰ ਗਾਉਂਦੇ ਹਨ।

## ਭਗਤੁਬੇਣਿ ਗੁਣਰਵੈ ਸਹਜਿ ਆਤਮ ਰੰਗੁਮਾਣੈ॥

ਬੇਣੀ ਭਗਤ (ਜੀ) (ਤੁਹਾਡੇ) ਗੁਣ (ਇਹ ਕਹਿਕੇ ਹੇ ਗੁਰੂ ਜੀ) ਤੁਸੀਂ ਸਹਜ ਅਵਸਥਾ (ਵਿਚ) ਆਤਮਾਨੰਦ (ਨੂੰ) ਮਾਣਦੇ ਹੋ।

**ਜੋਗ ਧਿਆਨਿ ਗੁਰ ਗਿਆਨਿ**
**ਬਿਨਾ ਪ੍ਰਭ ਅਵਰੁ ਨ ਜਾਣੈ ॥**

ਗੁਰੂ ਦੇ ਗਿਆਨ (ਤੇ) ਪ੍ਰਭੂ ਤੋਂ ਬਿਨਾਂ ਹੋਰ ਕਿਸੇ ਜੋਗ, ਧਿਆਨ ਨੂੰ ਨਹੀਂ ਪਹਚਾਣਦੇ ਹੋ, ਗਾਉਂਦਾ ਹੈ ।

**ਸੁਖ ਦੇਉ ਪਰੀਖ੍ਤੁ ਗੁਣ ਰਵੈ**
**ਗੋਤਮ ਰਿਖਿ ਜਸੁ ਗਾਇਓ ॥**

ਸੁਖ ਦੇਉ (ਤੇ) ਪ੍ਰੀਖਯਤ ਜੀ ਭੀ ਗਾਉਂਦੇ ਹਨ। ਗੌਤਮ ਰਿਖੀ ਨੇ (ਵੀ) ਜੱਸ ਉਚਾਰਿਆ ਹੈ ।

**ਕਬਿ ਕਲ ਸੁ ਜਸੁ ਨਾਨਕ**
**ਗੁਰ ਨਿਤ ਨਵਤਨੁ ਜਗਿ ਛਾਇਓ ॥੯॥**

[ਨਵਤਨ = ਨਵਾਂ]

ਕਬਿ ਕਲ (ਬੇਨਤੀ ਕਰਦਾ ਹੈ) ਕਿ ਹੇ ਗੁਰ ਨਾਨਕ ਜੀਆਪਦਾ ਉਤਮ ਜੱਸ ਜਗਤ ਵਿਚ ਨਿਤ ਨਵੇਂ ਤੋਂਨਵਾਂ ਹੈ।

**ਗੁਣ ਗਾਵਹਿ ਪਾਯਾਲਿ**
**ਭਗਤ ਨਾਗਾਦਿ ਭੁਯੰਗਮ ॥**

(ਗੁਰੂ ਜੀ) ਪਤਾਲ ਦੇ ਭਗਤ ਅਤੇ *ਨਾਗ ਤੇ ਭੁਜੰਗ ਆਦਿਕ ਆਪ ਦੇ ਗੁਣ ਗਾਉਂਦੇ ਹਨ ।

**ਮਹਾ ਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ**

---

*ਸੱਪਾਂ ਦੀਆਂ ਜਾਤਾਂ ਹਨ ।

[ਜੰਗਮ = ]

ਜੋਗੀ, ਜਤੀ,ਜੰਗਮ ਅਤੇ ਮਹਾਂਦਿਓ ਹਮੇਸ਼ਾ ਹੀ ਆਪ ਦੇ ਗੁਣ ਉਚਰਦਾ ਹੈ।

**ਗੁਣ ਗਾਵੈ ਮੁਨਿ ਬ੍ਯਾਸੁ**
**ਜਿਨਿ ਬੇਦ ਬ੍ਯਾਕਰਣ ਬੀਚਾਰਿਅ॥**

ਮੁਨੀ ਬਿਆਸ ਜਿਸਨੇ ਵੇਦ ਤੇ ਵਯਾਕਰਣ ਨੂੰ ਵੀਚਾਰਿਆ ਹੈ ਗੁਣ ਗਾਉਂਦਾ ਹੈ।

**ਬ੍ਰਹਮਾ ਗੁਣ ਉਚਰੈ ਜਿਨਿ**
**ਹੁਕਮਿ ਸਭ ਸ੍ਰਿਸਟਿ ਸਵਾਰੀਅ ॥**

ਬ੍ਰਹਮਾ ਵੀ ਗੀਤ ਗਾਉਂਦਾ ਹੈ (ਜਿਸ ਦੀ ਬਾਬਤ ਆਖਿਆ ਜਾਂਦਾ ਹੈ ਕਿ ਉਸਨੇ ਵਾਹਿਗੁਰੂ ਦੇ) ਹੁਕਮ ਵਿੱਚ ਸਾਰੀ ਦੁਨੀਆਂ ਬਨਾਈ ਹੈ।

**ਬ੍ਰਹਮੰਡ ਖੰਡ ਪੂਰਨ ਬ੍ਰਹਮੁ**
**ਗੁਣ ਨਿਰਗੁਣ ਸਮ ਜਾਣਿਓ ॥**

[ਗੁਣ = ਸਰਗੁਣ]

(ਹੇ ਸਤਿਗੁਰ ਜੀ ਮੈਂ ਤਾਂ ਤੁਹਾਨੂੰ) ਬ੍ਰਹਮੰਡ ਵਿੱਚਪੂਰਨ ਸਰਗੁਣ ਤੇ ਨਿਰਗੁਣ ਬ੍ਰਹਮ ਦੇ ਬਰਾਬਰ ਜਾਣਿਆਂ ਹੈ।

**ਜਪੁ ਕਲ ਸੁ ਜਸੁ ਨਾਨਕ ਗੁਰ**
**ਸਹਜੁ ਜੋਗੁ ਜਿਨਿ ਮਾਣਿਓ ॥ ੯ ॥**

[ਸੁ = ਉਤਮ]

ਕਲ (ਭਟ) ਆਪ ਦੇ ਸ੍ਰੇਸ਼ਟ ਜਸ ਦਾ ਜਾਪ ਕਰਦਾ ਹੈ, ਹੇ ਗੁਰ ਨਾਨਕ ਜੀ ਸਹਿਜ ਜੋਗ ਤੁਸਾਂ ਨੇ ਹੀ ਮਾਣਿਆ ਹੈ।

**ਗੁਣ ਗਾਵਹਿ ਨਵ ਨਾਥ**
**ਧੰਨਿ ਗੁਰੁ ਸਾਚਿ ਸਮਾਇਓ ॥**

ਨੌ ਨਾਥ ਗੁਣ ਗਾਉਂਦੇ ਹਨ (ਕਹਿੰਦੇ ਹਨ ਕਿ ਹੇ) (ਗੁਰ ਨਾਨਕਾ) (ਤੂੰ) ਧੰਨ ਹੈਂ ਜੋ ਸੱਚ ਵਿੱਚ ਸਮਾਇਆ ਹੈਂ।

**ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ ॥**

{ ਮਾਂਧਾਤਾ = ਮਾਨ ਧਾਤਾ ਰਾਜਾ। ਰਵੈ = ਉਚਰਦਾ ਹੈ
ਚਕ੍ਰਵੈ = ਚਕ੍ਰਵਰਤੀ ਰਾਜਾ। }

ਮਾਨਧਾਤਾ (ਰਾਜਾ) ਜੋ ਚਕ੍ਰਵਰਤੀ ਅਖਵਾਉਂਦਾ ਸੀ ਉਹ ਵੀ ਆਪ ਦੇ ਗੁਣ ਗਾਉਂਦਾ ਹੈ।

**ਗੁਣ ਗਾਵੈ ਬਲਿ ਰਾਉ ਸਪਤ ਪਾਤਾਲਿ ਬਸੰਤੋ ॥**

[ਸਪਤ = ਸਤਵੇਂ]

ਬਲ ਰਾਜਾ ਸਤਵੇਂ ਪਾਤਾਲ ਵਿੱਚ ਵੱਸਦਾ ਹੋਯਾ ਗੁਣ ਗਾਉਂਦਾ ਹੈ।

**ਭਰਥਰਿ ਗੁਣ ਉਚਰੈ ਸਦਾ ਗੁਰ ਸੰਗਿ ਰਹੰਤੋ ॥**

ਭਰਥਰੀ ਰਾਜਾ ਜੋ ਸਦਾ ਗੁਰੂ (ਗੋਰਖ) ਦੇ ਸੰਗ ਰਹਿੰਦਾ ਹੈ ਗੁਣ ਉਚਰਦਾ ਹੈ।

**ਦੂਰਬਾ ਪਰੂਰਉ ਅੰਗਰੈ**
**ਗੁਰ ਨਾਨਕ ਜਸੁ ਗਾਇਓ ॥**

{ ਦੂਰਬਾ = ਦੁਰਬਾਸਾ। ਪਰੂਰਉ = ਪਰਾਸੁਰ ਜਾਂ ਚੰਦ੍ਰ ਬੰਸੀ ਪਰੂਰਵਾ ਰਾਜਾ। }

ਹੇ ਗੁਰ ਨਾਨਕ ਜੀ! ਦੁਰਬਾਸਾ, ਪਰਾਸੁਰ ਤੇ ਅੰਗਰਾ ਤੁਹਾਡਾ ਜੱਸ ਗਾਉਂਦੇ ਹਨ।

**ਕਬਿ ਕਲ ਸੁ ਜਸੁ ਨਾਨਕ ਗੁਰ**
**ਘਟਿ ਘਟਿ ਸਹਜਿ ਸਮਾਇਓ ॥**

ਕਲ (ਨਾਮੀ) ਕਵੀ (ਕਹਿੰਦਾ ਹੈ) ਹੇ ,ਗੁਰ ਨਾਨਕ ਸਾਹਿਬ ਜੀ ਤੁਹਾਡਾ ਉੱਤਮ ਜਸ ਘਟਾਂ ਘਟਾਂ (ਹਰ ਥਾਉਂ) ਵਿੱਚ ਸਹਿਜੇ ਹੀ ਸਮਾਇਆ ਹੋਇਆ ਹੈ।

# ਸਵਈਏ ਮਹਲੇ ਦੂਜੇ ਕੇ ੨

ੴ ਸਤਿਗੁਰਪ੍ਰਸਾਦਿ ॥

**ਸੋਈ ਪੁਰਖੁ ਧੰਨੁ ਕਰਤਾ ਕਾਰਣ**
**ਕਰਤਾਰੁ ਕਰਣ ਸਮਰਥੋ ॥**

[ਕਰਤਾਰ = ਰਚਨਹਾਰ ।ਪੁਰਖ = ਪੂਰਣ,ਅਕਾਲ ਪੁਰਖ।]

ਉਹ ਵਾਹਿਗੁਰੂ ਧੰਨਹੈ ਜੋ ਕਾਰਨਾਂਦੇ ਬਨਾਉਣਵਾਲਾ ਹੈ, (ਆਪ) ਰਚਨਹਾਰ ਹੈ, ਅਤੇ ਹਰੇਕ ਕੰਮ ਨੂੰ ਕਰਨ ਵਿੱਚ ਸਮਰੱਥ ਹੈ।

**ਸਤਿਗੁਰੂ ਧੰਨੁ ਨਾਨਕੁ ਮਸਤਕਿ**
**ਤੁਮ ਧਰਿਓ ਜਿਨਿ ਹਥੋ ॥**

(ਫਿਰ) ਹੇ ਸਤਿਗੁਰ ਜੀ(ਗੁਰ ਅੰਗਦ ਦੇਵ ਜੀ) ਤੁਸੀਂ ਧੰਨਹੋਜਿਨ੍ਹਾਂਦੇਮੱਥੇਉੱਤੇਗੁਰਨਾਨਕ ਦੇਵਜੀਨੇ ਹੱਥਧਰਿਆਹੈ

**ਤਧਰਿਓ ਮਸਤਕਿ ਹਥੁ ਸਹਜਿ ਅਮਿਉਵੁਠਉ॥**

**ਛਜਿ ਸੁਰਿ ਨਰ ਗਣ ਮੁਨਿ ਬੋਹਯ ਅਗਾਜਿ ॥**

{ ਅਮਿਉ = ਅੰਮ੍ਰਿਤ। ਵੁਠਉ ਛਜਿ = ਛੱਜੀਂ ਵੁੱਠਾ, ਬਹੁਤ ਵਸਿਆ। ਸੁਰ = ਦੇਵਤੇ । ਗਣ = ਅਕਠ, ਜੱਥੇ। ਬ੍ਰੋਹਯ = ਸੁਗੰਧਤ । ਅਗਾਜਿ = ਪ੍ਰਗਟ । }

(ਜਦ) ਸਹਿਜੇ (ਹੀ ਉਨ੍ਹਾਂ ਨੇ ਆਪ ਦੇ) ਸਿਰ ਤੇ ਹੱਥ ਰੱਖਿਆ ਤਾਂ ਅੰਮ੍ਰਿਤ ਰੂਪੀ ਮੀਂਹ ਛੱਜੀਂ ਖਾਰੀਂ ਹੋ ਵਸਿਆ (ਜਿਸ ਤੋਂ ਆਪਣੇ) ਦੇਵਤਿਆਂ, ਮਨੁੱਖਾਂ ਦਿਆਂ ਜੱਥਿਆਂ ਦੇ ਜੱਥਿਆਂ ਅਤੇ) ਮੁਨੀ ਜਨਾਂ ਨੂੰ ਪ੍ਰਗਟ ਹੀ ਸੁਗੰਧਤ ਕਰ ਦਿੱਤਾ।

**ਮਾਰਿਓ ਕੰਟਕੁ ਕਾਲੁ ਗਰਜਿ ਧਾਵਤੁ ਲੀਓ**

**ਬਰਜਿ ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ॥**

{ ਕੰਟਕੁ = ਕੰਡਾ, ਵੈਰੀ । ਧਾਵਤ = ਦੌੜਦੇ ਹੋਏ। ਪੰਚਭੂਤ = *ਪੰਜਕਾਮ ਆਦਿਕ। ਸਮਜਿ† = ਪਸੂਆਂ ਦਾ ਵੱਗ, ਪਸੂ ਬ੍ਰਿਤੀ ਵਾਲੇ ਮਨੁੱਖ। }

---

*ਪੰਚ ਭੂਤਦਾ ਅਰਥ ਵਿੱਦਜਵਾਨ ਸੂਖਮਪੰਜਤਰਾਂਦੀਸਿ ਤੇ ਬਣਿਆਂ ਹੋਇਆ ਮਨਾ ਕਰਦੇ ਹਨ,ਪਰ ਪੰਜਕਾਮਾਦਿਕੀ ਹੋ ਸਕਦਾ ਹੈ ਕਿਉਂਕਿ ਪੰਜ ਕਾਮਾਦਿਕ ਭੀ ਤਾਂ ਮਨੁੱਖਾਂ ਲਈ ਭੂਤਾਂ ਤੋਂ ਘੱਟ ਨਹੀਂ।ਗੁਰ ਵਾਕ:—ਉਦੂ ਦੂਤ ਭੂਤ ਭੀ ਹਾਲੇ।

†ਦੇਖੋ ਸੰਸਕ੍ਰਿਤ ਕੋਸ਼।

ਆਪ ਨੇ ਦੌੜਦੇ ਹੋਏ (ਮਨ) ਨੂੰ ਰੋਕ ਲਿਆ ਹੈ, ਪੰਜ ਕਾਮਾਦਿਕਾਂ ਨੂੰ ਇਕ ਪ੍ਰਮਾਤਮਾ ਵਿੱਚ ਲੈ ਆਂਦਾ ਹੈ, ਗੱਜ ਕੇ ਕਾਲ ਰੂਪੀ ਵੈਰੀ ਨੂੰ ਮਾਰ ਲਿਆ ਹੈ (ਅਤੇ ਉਸ ਤੋਂ) ਪਸ਼ੂ ਬ੍ਰਿਤੀ ਵਾਲੇ ਮਨੁੱਖਾਂ ਦੇ ਟੋਲਿਆਂ ਦੇ ਟੋਲਿਆਂ ਨੂੰ ਬਚਾ ਲਿਆ ਹੈ। ਭਾਵ:—

ਮਨਮੁਖ ਭੀ ਗੁਰਮੁਖ ਹੋ ਗਏ ਹਨ ਅਤੇ ਉਨ੍ਹਾਂ ਨੂੰ ਬੇਮੁਖਾਂ ਵਾਲੀ ਮੌਤ ਨਹੀਂ ਆਉਂਦੀ।

**ਜਗੁ ਜੀਤਉ ਗੁਰਦੁਆਰਿ ਖੇਲਹਿ ਸਮਤ ਸਾਰਿ**
**ਰਥੁ ਉਨ ਮਨਿ ਲਿਵ ਰਾਖਿ ਨਿਰੰਕਾਰਿ ॥**

{ ਸਮਤ = ਇਕੋ ਜੇਹਾ, ਸਮਦ੍ਰਿਸ਼ਟੀ
ਸਾਰ = ਬਾਜੀ*ਚੌਪੜ ਦੀ ਖੇਡ,
ਉਨਮਨ = ਤੁਰੀਆ ਅਵਸਥਾ }

(ਹੇ ਗੁਰੂ ਜੀ ਆਪਨੇ) ਗੁਰੂ ਦੁਆਰੇ ਜਗਤ ਨੂੰ ਜਿਤਿਆ ਹੈ ਸਮਦ੍ਰਿਸ਼ਟੀ ਦੀ ਖੇਡ ਖੇਡਦੇ ਹੋ ਅਰਥਾਤ ਸਮ-ਦ੍ਰਿਸ਼ਟੇਤਾ ਹੋ (ਅਤੇ) ਬ੍ਰਿਤੀ ਰੂਪ ਰਥ ਨੂੰ ਤੁਰੀਆ ਅਵਸਥਾ ਵਿੱਚ ਹੋਕੇ ਇਕ ਵਾਹਿਗੁਰੂ ਵਿਖੇ ਰਖਿਆ ਹੈ।

**ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੧ ॥**

[ਮੁਰਾਰੀ = ਵਾਹਿਗੁਰੂ।]

ਕਲ ਸਹਾਰ (ਭਟ) ਜਸ ਕਰਦਾ ਹੈ ਇਹ ਸਤਾਂ ਦੀਪਾਂ ਵਿੱਚ (ਪ੍ਰਸਿੱਧ ਹੈ) ਕਿ (ਭਾਈ) ਲਹਿਣਾ ਜੀ ਵਾਹਿਗੁਰੂ

* ਹੇਮ ਕੋਸ਼।

(ਰੂਪ ਗੁਰ ਨਾਨਕ)ਨੂੰ ਪਰਸ ਕੇ ਜਗਤ ਦੇ ਗੁਰੂ ਹੋਗਏ ਹਨ।

**ਜਾਕੀ ਦ੍ਰਿਸਟਿਅੰਮ੍ਰਿਤਧਾਰ ਕਾਲੁਖਖਨਿਉਤਾਰ**

**ਤਿਮਰ ਅਗ੍ਯਾਨ ਜਾਹਿ ਦਰਸ ਦੁਆਰ ॥**

{ ਦ੍ਰਿਸਟਿ = ਨਜਰ । ਕਾਲੁਖ = (ਪਾਪਾਂਰੂਪੀ)ਕਾਲਕ
ਖਨਿ = ਪੁਟਕੇ। ਤਿਮਰ = ਹਨੇਰਾ। }

(ਹੇ ਜਗਤ ਗੁਰੂ ਜੀ ਆਪਦੀ)ਨਜ਼ਰ ਅੰਮ੍ਰਿਤਦੀ ਧਾਰਾ ਹੈ(ਪਾਪਾਂ ਰੂਪੀ) ਕਾਲਕ ਨੂੰ ਪੁਟਕੇ ਲਾਹ ਸੁਟਦੇ ਹੋ ਮੂਰਖਤਾ ਦਾ ਅੰਧੇਰਾ ਆਪਦੇ ਦਰਸ਼ਨ ਕੀਤਿਆਂ ਹੀ ਦੌੜ ਜਾਂਦਾ ਹੈ।

**ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ**

**ਬਿਖਮ ਕਾਰਤੇ ਨਰਭਵਉਤਾਰਿਕੀਏ ਨਿਰਭਾਰੁ॥**

{ ਸਾਰੁ = ਉਤਮ । ਗਾਖੜੀ = ਮੁਸ਼ਕਲ ।
ਬਿਖਮ = ਕਰੜੀ । ਭਵ = ਸੰਸਾਰ }

ਓਹ ਜਿਹੜੇ ਆਪਦੇ ਉੱਤਮ ਸ਼ਬਦਨੂੰ ਕਮਾਵੰਦੇ ਹਨ ਮੁਸ਼ਕਲ ਤੇ ਕਰੜੀ ਘਾਲ ਘਾਲਦੇ ਹਨ ਉਨ੍ਹਾਂ ਮਨੁੱਖਾਂ ਦਾ ਭਾਰ ਆਪਨੇ ਹੌਲਾ ਕੀਤਾ ਹੈ ਅਤੇ ਸੰਸਾਰ ਤੋਂ ਤਾਰਿਆ ਹੈ।

**ਸਤ ਸੰਗਤਿ ਸਹਜ ਸਾਰਿ ਜਾਗੀ ਲੇ ਗੁਰ**

**ਬੀਚਾਰਿ ਨਿੰਮਰੀ ਭੂਤ ਸਦੀਵ ਪਰਮਪਿਆਰਿ॥**

[ਸਾਰ = ਸ੍ਰੇਸ਼ਟ ਉਤਮ । ਨਿਮਰੀ ਭੂਤ = ਨਿਮ੍ਰਤਾ ਸਰੂਪ ।]

ਸਹਿਜੇ ਹੀ ਸ੍ਰੇਸ਼ਟ ਸਤ ਸੰਗਤ (ਵਿੱਚ ਰਹਿੰਦੇ ਹੋ) ਗੁਰੂ ਦੇ ਵੀਚਾਰ ਵਿੱਚ ਜਾਗਦੇ ਹੋ ਨਿਮ੍ਰਤਾ ਸਰੂਪ ਹੋ ਹਮੇਸ਼ਾ ਹੀ ਬਹੁਤੇ ਪਿਆਰ (ਵਿੱਚ ਟਿਕਦੇ ਹੋ)

**ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੨ ॥**

ਅਰਥ ਪਹਿਲੇ ਸਵਯੇ ਵਿੱਚ ਹੋ ਚੁਕੇ ਹਨ।

**ਤੈਤਉ ਦ੍ਰਿੜਿਓ ਨਾਮੁ ਅਪਾਰੁ ॥**

(ਹੇ ਸਤਿਗੁਰ ਜੀ) ਤੁਸਾਂ ਤਾਂ ਬਿਅੰਤ ਨਾਮ ਨੂੰ (ਹਿਰਦੇ ਵਿੱਚ) ਦ੍ਰਿੜ ਕੀਤਾ ਹੈ।

**ਬਿਮਲ ਜਾਸੁ ਬਿਥਾਰੁ**
**ਸਾਧਿਕ ਸਿਧ ਸੁ ਜਨ ਜੀਆ ਕੋ ਅਧਾਰੁ ॥**

{ ਬਿਮਲ = ਨਿਰਮਲ । ਸਾਧਿਕ = ਸਾਧਨਾ ਕਰਨ ਵਾਲੇ । ਸਿਧ = ਸੰਤ । ਸੁਜਨ = ਉੱਤਮ ਪੁਰਖ । ਜੀਆ = ਚਿਤ । }

(ਉਹ ਨਾਮ) ਜਿਸਦਾ ਨਿਰਮਲ ਵਿਸਥਾਰ ਹੈ (ਅਤੇ) ਜੁ ਸਾਧਕਾਂ,ਸੰਤਾਂ, ਤੇ ਉੱਤਮ ਪੁਰਖਾਂ ਦੇ ਚਿੱਤਾਂ ਦਾ ਆਸਰਾ ਹੈ।

**ਤੂਤਾ ਜਨਿਕ ਰਾਜਾ ਅਉਤਾਰੁ ਸਬਦੁਸੰਸਾਰਿ**
**ਸਾਰੁ ਰਹਹਿ ਜਗਤ੍ਰ ਜਲਪਦਮ ਬੀਚਾਰ ॥**

*ਜਨਕ ਰਾਜਾ।

---

*ਇਸ ਤੁਕ ਦੇ ਅਤੇ ਜਨਕ ਪਦ ਦੇ ਅਰਥਾਂ ਨੂੰ ਨਾ ਸਮਝਦਿਆਂ ਹੋਇਆਂ ਕਈਆਂ ਨੇ ਗੁਰ ਨਾਨਕ ਸਾਹਿਬ ਜੀ ਨੂੰ ਜਨਕ ਰਾਜਾ ਦਾ ਅਵਤਾਰ ਲਿਖਿਆ ਹੈ ਕਿਉਂਕਿ ਗੁਰ ਅੰਗਦ ਸਾਹਿਬ ਗੁਰ ਨਾਨਕ ਦੇਵ ਜੀ ਦਾ ਸਰੂਪ ਸਨ।

(ਬਾਕੀ ਦੇਖੋ ਸਫਾ ੫੨)

ਜਨਕ = ਸਰਬ ਦਾ ਪਿਤਾ } ਸਰਬ ਦਾ ਪਿਤਾ ਪ੍ਰਕਾਸ਼
ਰਾਜਾ = ਪ੍ਰਕਾਸ਼ਮਾਨ } ਮਾਨ ਵਾਹਿਗੁਰੂ

ਜਾਂ ਜਨਕ ਦਾ ਅਰਥ ਹੈ ਜਾਨਣ ਵਾਲਾ ਗਜਾਨ ਸਰੂਪ ਯਥਾ:- ਜਨਕ ਸੋਇ ਜਿਨ ਜਾਨਿਓ।

[ਪਦਮ = ਕਵਲ ਫੁੱਲ।]

( ਹੇ ਗੁਰੂ ਜੀ) ਤੁਸੀਂ ਤਾਂ ਸਰਬ ਦੇ ਪਿਤਾ ਪ੍ਰਕਾਸ਼ ਮਾਨ ਵਾਹਿਗੁਰੂ ਦੇ ਅਵਤਾਰ ਹੋ ਤੁਹਾਡਾ ਸ਼ਬਦ ਹੀ ਸੰਸਾਰ ਵਿੱਚ (ਇੱਕ) ਅਸਲੀਅਤ ਹੈ, ਇਹ ਵੀਚਾਰਿਆ ਹੈ ਕਿ ਤੁਸੀਂ ਜਗਤ ਵਿੱਚ ਕਵਲ ਫੁਲ ਵਾਗੂੰ ਰਹਿੰਦੇ ਹੋ।

**ਕਲਿਪਤਰੁ ਰੋਗ ਬਿਦਾਰੁ ਸੰਸਾਰ ਤਾਪ ਨਿਵਾਰੁ ਆਤਮਾ ਤ੍ਰਿਬਿਧਿ ਤੇਰੈ ਏਕ ਲਿਵਤਾਰ ॥**

{ ਕਲਿਪਤਰ = ਕਲਪ ਬ੍ਰਿਛ। ਬਿਦਾਰ = ਦੂਰਕਰਨਾ।
ਤ੍ਰਿਬਿਧ = ਤਿੰਨਾ ਤਰ੍ਹਾਂ ਦਾ, ਰਜ, ਤਮ, ਸਤ
ਆਤਮਾ = *ਦੇਹ, ਸਰੀਰ। }

---

(੫੧ ਸਫੇ ਦੀ ਬਾਕੀ)

ਇਸਦਾ ਸਿੱਧਾ ਜਿਹਾ ਉਤ੍ਰਤਾਂ ਇਹ ਹੈ ਕਿ ਜਦ ਪਹਿਲੀਪਾਤ-ਸ਼ਾਹੀ ਜੀ ਦੇ ਸਵੱਯਾਂ ਵਿੱਚ ਜਨਕ ਰਾਜਾ ਗੁਰ ਨਾਨਕ ਦੇਵ ਜੀ ਨੂੰ ਗਾਉਂਦਾ ਹੈ ਤਾਂ ਗੁਰੂ ਜੀ ਉਸਦਾ ਅਵਤਾਰ ਕਿਵੇਂ ਹੋਏ ਯਥਾ:-"ਗਾਵਹਿ ਜਨਕਾਦਿ ਜੁਗਤਿ ਜੋਗੇਸਰ ਹਰਿ ਰਸ ਪੂਰਨ ਸਰਬ ਕਲਾ। ਸਵੱਯਾ॥੩॥" ਪੁਨਾ: "ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹਿ ਲਗਿ।"ਭਟਾਂ ਨੇ ਸਾਫ ਗੁਰੂ ਸਾਹਿਬ ਜੀ ਨੂੰ ਸਾਖਯਾਤ ਅਕਾਲ ਪੁਰਖ ਲਿਖਿਆ ਹੈ।

*ਆਤਮਾ ਦੇ ਕਈ ਅਰਥ ਹਨ ਏਥੇ ਦੇਹ ਜਾਂ ਸਰੀਰ ਤੋਂ ਭਾਵ ਹੈਂ ਯਥਾ:- ਆਤਮ ਜੋ ਨਿਰਮਾਇਲ ਕੀਜੇ।

(ਹੇ ਗੁਰ ਅੰਗਦ ਸਾਹਿਬ ਜੀ ਤੁਸੀ) ਕਲਪ ਬ੍ਰਿਛ ਹੋ ਰੋਗਾਂ ਨੂੰ ਦੂਰ ਕਰਨ ਵਾਲੇ ਹੋ ਸੰਸਾਰ ਦੇ ਅਗਯਾਨ ਰੂਪੀ ਤਾਪ ਨੂੰ ਉਤਾਰਨ ਆਏ ਹੋ ਤਿੰਨਾਂ ਗੁਣਾ ਦਾ ਸਰੀਰ ਤੁਹਾਡੀ ਸਰਣੀ ਆਕੇ ਇਕ ਵਿਚ ਪ੍ਰੀਤ ਕਰਨ ਲਗ ਪੈਂਦਾ ਹੈ।

**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੩ ॥**

ਅਰਥ ਪਹਿਲੇ ਸਵੱਯੇ ਵਿੱਚ ਹੋ ਚੁਕੇ ਹਨ।

**ਤੈਤਾਹ ਦਰਬਿ ਪਾਇਓ ਮਾਨੁ**
**ਸੇਵਿਆ ਗੁਰ ਪਰਵਾਨੁ ॥**

{ ਦਰਬਿ = ਦਰ ਥੀਂ, ਦਰਗਾਹ ਵਿਚੋਂ
ਪਰਵਾਨੁ = ਪ੍ਰਮਾਨੀਕ । }

(ਹੇ ਗੁਰ ਅੰਗਦ ਸਾਹਿਬ ਜੀ) ਤੁਸਾਂ ਨੇ ਪ੍ਰਮਾਨੀਕ ਗੁਰੂ (ਨਾਨਕ ਸਾਹਿਬ ਜੀ) ਨੂੰ ਸੇਵਿਆ ਹੈ (ਅਤੇ) ਦਰਗਾਹ ਵਿਚੋਂ ਮਾਨ ਪਾਇਆ ਹੈ।

**ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥**

[ਅਜਗਰੁ = ਵੱਡਾ ਸੱਪ । ਉਨਮਾਨ = ਵੀਚਾਰ]

(ਤੁਸਾਂ ਨੇ ਉਸ ਗੁਰੂ ਨੂੰ ਸੇਵਿਆ ਹੈ) ਜਿਸਨੇ ਵੀਚਾਰ ਨਾਲ (ਹੰਕਾਰ ਰੂਪੀ) ਵੱਡੇ ਸੱਪ ਨੂੰ ਅਪਨੇ ਵੱਸ ਕੀਤਾ ਹੈ।

**ਹਰਿ ਹਰਿ ਦਰਸ ਸਮਾਨ ਆਤਮਾ ਵੰਤਗਿਆਨ**

**ਜਾਣੀਅ ਅਕਲ ਗਤਿ ਗੁਰ ਪਰਵਾਨ ॥**

{ ਅਕਲ = ਕਲਪਨਾ ਰਹਿਤ, ਵਾਹਿਗੁਰੂ,
ਗਤਿ = ਮੁਕਤਾਵੰਤ ਗਿਆਨ = ਗਯਾਨਵੰਤਗਯਾਨੀ। }

(ਹੇ ਗੁਰ ਅੰਗਦ ਜੀ) ਤੁਹਾਡਾ ਦਰਸ਼ਨ ਅਕਾਲ ਪੁਰਖ ਦੇ ਸਮਾਨ ਹੈ, ਆਪਦਾ ਆਤਮਾ ਗਯਾਨੀ ਹੈ ਵਾਹਿਗੁਰੂ ਨੂੰ ਤੁਸਾਂ ਨੇ ਜਾਣਿਆਂ ਹੈ ਮੁਕਤ ਹੋ ਗਏ ਹੋ, (ਗੁਰ ਨਾਨਕ ਸਾਹਿਬ ਜੀ ਦੀ ਤਰ੍ਹਾਂ ਤੁਸੀਂ ਭੀ) ਪ੍ਰਮਾਣੀਕ ਗੁਰੂ ਹੋ।

**ਜਾਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ ਪਹਿਰਿਸੀਲ ਸਨਾਹੁ ਸਕਤਿ ਬਿਦਾਰਿ।**

{ ਦ੍ਰਿਸਟਿ = ਨਿਗਾਹ । ਅਚੱਲ ਠਾਣ = ਨਾਹਿਲੱਣ ਵਾਲੀ ਜਗ੍ਹਾਂ, ਪ੍ਰਮਾਤਮਾ। ਸਨਾਹੁ = ਸੰਜੋਇ। ਸਕਤ = ਮਾਇਆ । ਬਿਦਾਰ = ਨਾਸ ਕਰ ਦਿੱਤਾ ਹੈ। }

ਜਿਨ੍ਹਾਂ ਦੀਨਿਗ੍ਹਾਅਚੱਲਅਸਥਾਨਉੱਤੇ ਹੈ ਬੁੱਧ ਪਵਿਤ੍ਰ ਹੈ, (ਸਤਿ ਸੰਗਤ ਰੂਪ) ਉਤਮ ਜਗ੍ਹਾ ਨੇ, *ਸੀਲ ਦੀ ਸੰਜੋਅ

*ਉਤਮ ਆਚਰਣ, ਰਾਗ ਦ੍ਵੈਖ ਦਾ ਤਯਾਗ ।

ਹਾਰੀਤ ਰਿਖੀ ਨੇ ੧੩ ਤਰ੍ਹਾਂ ਦਾ ਸੀਲ ਲਿਖਿਆ ਹੈ:—

੧. ਵਿਦਯ ਵਾਨਾ ਦਾ ਆਦਰ ਕਰਨਾ।੨. ਬਜ਼ੁਰਗਾਂ ਨਾਲ ਪਿਆਰ ਕਰਣਾ।੩. ਸੌਮ ਸੁਭਾਵ।੪. ਪਰਾਏ ਨੂੰ ਦੁਖ ਨ ਦੇਨਾ।੫. ਚੁਗਲੀ ਨ ਕਰਨੀ।੬. ਕੋਮਲਤਾ।੭.ਕਠੋਰ ਨਾ ਬੋਲਣਾ।੮. ਮੈਤ੍ਰੀ ਰੱਖਨਾ।੯. ਮਿੱਠਾ ਬੋਲਨਾ।੧੦. ਕ੍ਰਿਤ-ਗਯਤਾ, ੧੧, ਸਰਣਯਤਾ ੧੨. ਕਾਰੁਣਯਤਾ,੧੩.ਸ਼ਾਂਤੀ ਨਾਲ।

ਪਹਿਨਕੇ ਮਾਇਆ ਦਾ ਨਾਸ ਕਰ ਦਿਤਾ ਨੇ ।

**ਕਹੁ ਕੀਰਤਿ ਕਲਸਹਾਰ ਸਪਤਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੪ ॥**

(ਅਜੇਹੇ ਗੁਰੂ ਦਾ) ਕਲ ਸਹਾਰ (ਭਟ ਜਸ ਕਰਦਾ ਹੈ ਇਹ ਸਤਾਂ ਦੀਪਾਂ ਵਿੱਚ (ਪ੍ਰਸਿੱਧ ਹੈ) ਕਿ ਸ੍ਰੀ ਲਹਿਣਾ ਜੀ ਮੁਰਾਰੀ ਰੂਪ ਗੁਰ ਨਾਨਕ ਨੂੰ ਪਰਸ ਕੇ ਜਗਤ ਦੇ ਗੁਰੂ ਹੋ ਗਏ ਹਨ ॥ ੪ ॥

**ਦ੍ਰਿਸਟਿ ਧਰਤ ਤਮ ਹਰਨ ਦਹਨ**
**ਅਘ ਪਾਪ ਪ੍ਰਨਾਸਨ ॥**

{ ਤਮ = ਅੰਧੇਰਾ । ਹਰਨ = ਖੋਇਆ ਜਾਣਾ, ਨਾਸ ਹੋ ਜਾਣਾ । ਦਹਨ = ਸੜਨਾ । ਅਘ = ਪਾਪ ਪ੍ਰਨਾਸਨ = ਚੰਗੀ ਤਰ੍ਹਾਂ ਨਾਸ ਹੋ ਜਾਂਦੇ ਹਨ }

ਹੇ ਗੁਰੂ ਜੀ ! ਜਦ ਤੁਸੀਂ (ਕ੍ਰਿਪਾ ਦੀ) ਨਜ਼ਰ ਕਰਦੇ ਹੋ ਤਾਂ (ਅਗਜਾਨ ਰੂਪੀ) ਅੰਧੇਰਾ ਨਾਸ਼ ਹੋ ਜਾਂਦਾ ਹੈ, ਪਾਪ ਸੜ ਜਾਂਦੇ ਹਨ ਗੁਨਾਹ ਨਾਸ ਹੁੰਦੇ ਹਨ ।

**ਸਬਦਸੂਰ ਬਲਵੰਤ ਕਾਮਅਰੁ ਕ੍ਰੋਧ ਬਿਨਾਸਨ॥**

[ਸਬਦ = ਗੁਰਬਾਣੀ]

(ਤੁਸੀਂ) ਗੁਰਬਾਣੀ ਕਰਕੇਸੂਰਮੇ ਤੇ ਬਲਵਾਲੇ ਹੋ ਆਪਣੇ ਕਾਮ ਕ੍ਰੋਧ ਦਾ ਚੰਗੀ ਤਰ੍ਹਾਂ ਨਾਸ ਕੀਤਾ ਹੈ ।

**ਲੋਭ ਮੋਹ ਵਸਿ ਕਰਣ ਸਰਣ**
**ਜਾਚਿਕ ਪ੍ਰਤਿ ਪਾਲਣ ॥**

[ਜਾਚਕ = ਲੋੜਵੰਦ,]

ਆਪਨੇ ਲੋਭ ਤੇ ਮੋਹ ਨੂੰ ਵਸ ਕੀਤਾ ਹੋਇਆ ਹੈ ਅਤੇ ਸਰਨ ਆਏ ਲੋੜ ਵੰਦਾਂ ਦੀ ਪ੍ਰਿਤਿ ਪਾਲਣਾ ਕਰਦੇ ਹੋ।

**ਆਤਮ ਰਤ ਸੰਗ੍ਰਹਣ ਕਹਣ**
**ਅੰਮ੍ਰਿਤ ਕਲ ਢਾਲਣ ॥**

{ ਰਤ = ਪ੍ਰੀਤੀ। ਸੰਗ੍ਰਹਣ = ਚੰਗੀ ਤਰ੍ਹਾਂ ਗ੍ਰਹਿਣ ਕਰਨਾ, ਪਕੜਨਾ, ਪ੍ਰਾਪਤ ਕਰਨਾ ਕਹਣ = ਕਥਨੀ। ਕਲ = ਸੁੰਦਰ। }

(ਹੇ ਸਤਿਗੁਰ ਜੀ ! ਆਪਨੇ) ਆਤਮਾ ਵਿੱਚ ਪ੍ਰੀਤੀ ਚੰਗੀ ਤਰ੍ਹਾਂ ਦ੍ਰਿੜ ਕੀਤੀ ਹੈ ਤੁਹਾਡਾ ਕਥਨ ਅੰਮ੍ਰਿਤ ਦੇ ਪ੍ਰਵਾਹ ਤੋਂ ਵੀ ਸੁੰਦਰ ਹੈ।

**ਸਤਿਗੁਰੂ ਕਲ ਸਤਿਗੁਰ**
**ਤਿਲਕੁ ਸਤਿ ਲਾਗੈ ਸੋ ਪੈ ਤਰੈ ॥**

[ਕਲ = ਸੁੰਦਰ]

ਹੇ ਸੱਚੇ ਗੁਰੂ ਜੀ (ਆਪ ਨੂੰ) ਸੱਚੇ ਗੁਰੂ ਨੇ ਸੁੰਦਰ ਤਿਲਕ ਦਿੱਤਾ ਜੁ ਸੱਚ 'ਆਪ) ਨਾਲ ਲਗੇ ਉਹ ਤਰ ਗਏ।

**ਗੁਰੁ ਜਗਤ ਫਿਰਣ ਸੀਹ ਅੰਗਰਉ**
**ਰਾਜੁ ਜੋਗੁ ਲਹਣਾ ਕਰੈ ॥ ੫ ॥**

{ ਫਿਰਣ ਸ਼ੀਹ = ਫੇਰੂ ਦਾ ਸ਼ੇਰ, ਫੇਰੂ ਦਾ ਪੁਤ ਅੰਗਰਉ = ਅੰਗਦ। }

(ਹੇ ਜਗਤ ਦੇ ਲੋਕੋ !) (ਭਾਈ) ਫੇਰੂ (ਮਲ) ਦੇ ਸਪੁਤ੍ਰ

(ਭਾਈ) ਲਹਿਣਾ ਜੀ ਅੰਗਦ ਨਾਓਂ ਤੇ ਜਗਤ ਗੁਰੂ ਹੋਕੇ ਰਾਜ ਜੋਗ ਕਰਦੇ ਹਨ।

**ਸਦਾ ਅਕਲ ਲਿਵ ਰਹੈ**
**ਕਰਨ ਸਿਉ ਇਛਾ ਚਾਰਹ ॥**

[ ਅਕਲ = ਅ+ਕਲ = ਕਲਪਨਾਂ ਤੋਂ ਰਹਿਤ, ਪ੍ਰਮਾਤਮਾਂ। ਕਰਨ = ਇੰਦ੍ਰੀਆਂ। ]

(ਗੁਰੂ ਜੀ! ਆਪਦੀ)ਲਿਵ ਸਦਾ ਹੀ ਪ੍ਰਮਾਤਮਾ ਵਿੱਚ ਰਹਿੰਦੀ ਹੈਂ ਜੁ ਕੁਛਚਾਹੁੰਦੇਹੋ(ਉਹ)*ਇੰਦ੍ਰੀਆਂਕਰਦੀਆਂ ਹਨ।

**ਦ੍ਰੁਮ ਸਪੂਰ ਜਿਉ ਨਿਵੈ**
**ਖਵੈ ਕਸੁ ਬਿਮਲ ਬੀਚਾਰਹ ॥**

{ ਦ੍ਰੁਮ = ਰੁਖ, ਬ੍ਰਿਛ। ਸਪੂਰ = ਭਰਪੂਰ
ਖਵੈ = ਸਹਾਰਨਾ । ਕਸੁ = ਕਸੌਟੀ }

ਜਿਵੇਂ ਰੁਖ (ਫਲ਼ ਨਾਲ) ਭਰਪੂਰ ਹੋਕੇ ਨਿੰਵ ਜਾਂਦਾ ਹੈਂ ਤਿਵੇਂ ਤੁਸੀਂ ਭੀ ਵੱਡੇ ਭਾਂਡੇਹੋਕੇ ਨਿੰਮ੍ਰਤਾ ਕਰਦੇਹੋ(ਹੇ ਗੁਰ ਅੰਗਦ ਜੀ! ਗੁਰ ਨਾਨਕ ਦੇਵ ਜੀ ਦੀ) ਕਸਉਟੀ ਸਹਾਰਕੇ ਆਪ ਨਿਰਮਲ ਵੀਚਾਰ ਵਾਲੇ ਹੋ ਗਏ ਹੋ।

**ਇਹੈ ਤਤੁ ਜਾਣਿਓ ਸਰਬ ਗਤਿ**
**ਅਲਖੁ ਬਿਡਾਣੀ ॥**

---

*ਇੰਦ੍ਰੀਆਂ ਦਸ ਹਨ:-
ਕਰਨ, ਤੁਚਾ, ਨੇਤ੍ਰ, ਰਸਨਾ, ਨਾਸਕਾ, ਮੁਖ, ਹੱਥ, ਪੈਰ, ਗੁਦਾ, ਲਿੰਗ।

{ ਸਰਬ ਗਤਿ = ਸਾਰਿਆਂ ਵਿੱਚ ਪ੍ਰਾਪਤ, ਭਰਪੂਰ }
{ ਬਿਡਾਨੀ = ਅਸਚਰਜ । ਤਤ = ਅਸਲੀਅਤ । }

(ਆਪਦੀ) ਅਸਲੀਅਤ ਇਹ ਹੈ (ਕਿ ਤੁਸਾਂ ਨੇ) ਸਾਰਿਆਂ ਵਿੱਚ ਭਰਪੂਰ, ਨ ਸਮਝੇ ਜਾਣ ਵਾਲੇ, ਅਸਚਰਜ ਵਾਹਿਗੁਰੂ ਨੂੰ ਜਾਣਿਆ ਹੈ ।

**ਸਹਜ ਭਾਇ ਸੰਚਿਓ ਕਿਰਣਿ**

**ਅੰਮ੍ਰਿਤ ਕਲ ਬਾਨੀ ॥**

[ਸਹਜ = ਸ਼ਾਂਤੀ । ਭਾਇ = ਪ੍ਰੇਮ । ਕਲ = ਸੁੰਦਰ]

(ਅਤੇ) ਸ਼ਾਂਤੀ ਤੇ ਪ੍ਰੇਮ ਨਾਲ ਅੰਮ੍ਰਿਤ ਰੂਪੀ ਸੁੰਦਰ ਬਾਣੀ ਦੀਆਂ ਕਿਰਨਾ (ਗੁਰ ਸਿਖਾਂ ਦੇ ਹਿਰਦੇ ਵਿੱਚ) ਪਹੁੰਚਾਈਆਂ ਹਨ ।

**ਗੁਰ ਗਮਿ ਪ੍ਰਮਾਣੁ ਤੈ ਪਾਇਓ**

**ਸਤੁ ਸੰਤੋਖੁ ਗ੍ਰਾਹਜਿ ਲਯੌ ॥**

{ ਗੁਰ ਗਮਿ = ਗੁਰੂ ਵਿੱਚ ਪਹੁੰਚ । ਪ੍ਰਮਾਣ = ਨਿਸਚਾ }
{ ਗ੍ਰਾਹਜਿ ਲਯੌ = ਪਕੜ ਲਿਆ ਹੈ । }

ਤੁਸਾਂ ਨੇ ਨਿਸਚਾ ਕਰਕੇ ਗੁਰੂ ਵਿੱਚ ਪਹੁੰਚ ਪਾਈ ਹੈ (ਅਤੇ) ਸਤ ਸੰਤੋਖ ਨੂੰ ਪਕੜ ਲਿਆ ਜੇ ।

**ਹਰਿ ਪਰਸਿਓ ਕਲੁ ਸਮੁ ਲਵੈ**

**ਜਨ ਦਰਸਨੁ ਲਹਣੇ ਭਯੌ॥ ੬ ॥**

{ ਸਮੁਲਵੈ = ਉੱਚੀ ਕਹਿੰਦਾ ਹੈ । ਜਨ = ਪੁਰਖ }
{ ਲਹਣੇ = ਭਾਈ ਲਹਿਣਾ = ਗੁਰੂ ਅੰਗਦ ਸਾਹਿਬ ਜੀ }

ਕਲ (ਨਾਮੀ ਭਟ) ਉੱਚੀ ਕਹਿੰਦਾ ਹੈ ਕਿ ਜਿਨ੍ਹਾਂ ਪੁਰਖਾਂ ਨੇ ਗੁਰ ਅੰਗਦ ਸਾਹਿਬ ਜੀ ਦੇ ਦਰਸ਼ਨ ਕੀਤੇ ਹਨ ਉਨ੍ਹਾਂ ਨੇ ਵਾਹਿਗੁਰੂ ਨੂੰ ਪਰਸਿਆ ਹੈ।

**ਮਨਿ ਬਿਸਾਸ ਪਾਇਓ ਸੁ ਗਹਰਿ**
**ਗਹੁ ਹਦਰਥਿ ਦੀਓ॥**

[ਗਹਿਰ = ਡੂੰਘਾ। ਹਦਰਥਿ = ਹਜ਼ਰਤ, ਗੁਰ ਨਾਨਕ।]

ਤੁਹਾਡੇ ਦਿਲ ਵਿਚ ਭਰੋਸਾ ਹੈ, ਗੁਰ ਨਾਨਕ ਦੇਵ ਜੀ ਨੇ ਤੁਹਾਨੂੰ ਡੂੰਘੇ ਰਬ ਦੀ ਪਕੜ ਦਿਤੀ ਹੈ।

**ਗਰਲ ਨਾਸੁ ਤਨਿ ਨਠਯੋ**
**ਅਮਿਉ ਅੰਤਰ ਗਤਿ ਪੀਓ॥**

{ ਗਰਲ = ਜ਼ਹਿਰ। ਅਮਿਉ = ਅਮ੍ਰਿਤ।
ਅੰਤਰ ਗਤਿ = ਅੰਦਰ ਪ੍ਰਾਪਤ ਹੋਕੇ, ਅੰਤਰ ਮੁਖ। }

ਹਉਮੈਂ ਰੂਪੀ ਨਾਸ ਕਰਨ ਵਾਲੀ ਜ਼ਹਿਰ ਸਰੀਰ ਵਿਚੋਂ ਨਠ ਗਈ ਜੇ, ਤੁਸਾਂ ਤਾਂ ਅੰਤਰ ਮੁਖਹੋਕੇ ਅੰਮ੍ਰਿਤ ਪੀਤਾਹੈ।

**ਰਿਦਿ ਬਿਗਾਸੁ ਜਾਗਿਓ ਅਲਖਿ**
**ਕਲ ਧਰੀ ਜੁਗੰਤਰਿ॥**

{ ਬਿਗਾਸ = ਖਿੜਾਓ, ਪ੍ਰਕਾਸ਼। ਕਲ = ਸ਼ਕਤੀ,
ਤਾਕਤ। ਜੁਗੰਤਰਿ = ਜੁਗ ਅੰਤਰ। }

ਆਪਦੇ ਹਿਰਦੇ ਵਿਚ [ਉਸਦਾ] ਪ੍ਰਕਾਸ਼ ਹੋਇਆ ਹੈ। ਜਿਸ ਪ੍ਰਮਾਤਮਾ ਨੇ ਅਪਨੀ ਤਾਕਤ ਹਰੇਕ ਜੁਗ ਵਿਚ ਰਖੀ ਹੋਈ ਹੈ।

**ਸਤਿਗੁਰੁ ਸਹਜ ਸਮਾਧਿ**
**ਰਵਿਓ ਸਾਮਾਨਿ ਨਿਰੰਤਰਿ॥**

[ਨਿਰੰਤਰਿ = ਇਕ ਰਸ।]

ਹੇ ਸਤਿਗੁਰ ਜੀ ਜਿਹੜਾ ਵਾਹਿਗੁਰੂ ਇਕੋ ਜਿਹਾ, ਇਕ ਰਸ ਰਵਿਆ ਹੋਇਆ ਹੈ (ਤੁਹਾਡੀ) ਸਮਾਧੀ ਸਹਿਜੇ ਹੀ ਉਸ ਵਿੱਚ ਲੱਗੀ ਹੋਈ ਹੈ।

**ਉਦਾਰਉ ਚਿਤ ਦਾਰਿਦ ਹਰਨ**
**ਪਿਖੰਤਿਹ ਕਲਮਲ ਤ੍ਰਸਨ ॥**

{ ਦਾਰਿਦ = ਗਰੀਬੀ। ਕਲਮਲ = ਪਾਪ
ਤ੍ਰਸਨ = ਡਰਦੇ ਹਨ। ਥਰ ਥਰ ਕੰਬਦੇ ਹਨ। }

(ਤੁਸੀਂ) ਉਦਾਰ ਚਿਤ ਹੋ, ਗਰੀਬੀ ਨੂੰ ਦੂਰ ਕਰਦੇ ਹੋ, (ਤੁਹਾਡੇ) ਡਿਠਿਆਂ ਪਾਪ ਥਰ ਥਰ ਕੰਬਦੇ ਹਨ।

**ਸਦ ਰੰਗਿ ਸਹਜਿ ਕਲੁ ਉਚਰੈ**
**ਜਸ ਜੰਪਉ ਲਹਣੇ ਰਸਨ॥ ੭ ॥**

[ਸਹਿਜ = ਸ਼ਾਂਤੀ।]

ਹਮੇਸ਼ਾ ਹੀ ਸ਼ਾਂਤੀ ਵਿੱਚ ਰੰਗੇ ਰਹਿੰਦੇ ਹੋ ਹੇ ਗੁਰਅੰਗਦ ਜੀ ਕਲ (ਭਟ) ਆਪਦਾ ਜਸ ਰਸਨਾ ਦੁਆਰੇ ਉਚਰਦਾ ਹੈ।

**ਨਾਮੁ ਅਵਖਧੁ ਨਾਮੁ ਆਧਾਰੁ ਅਰੁ ਨਾਮੁ**
**ਸਮਾਧਿ ਸੁਖੁ ਸਦਾ ਨਾਮ ਨੀਸਾਣੁ ਸੋਹੈ॥**

[ਅਵਖਧੁ = ਦਵਾਈ।ਆਧਾਰੁ = ਆਸਰਾ।ਸੋਹੈ = ਸੋਭਦਾ ਹੈ]

(ਹੇ ਗੁਰੂ ਜੀ !) ਨਾਮ ਹੀ ਤੁਹਾਡੀ ਦੁਵਾਈ ਹੈ, ਨਾਮ ਦਾ ਹੀ ਆਸਰਾ ਹੈ ਸਮਾਧੀ ਵੀ ਨਾਮ ਹੈ ਸਦਾ ਅਨੰਦ ਹੋ, (ਅਤੇ ਆਪਦੇ ਪਾਸ) ਨਾਮ ਦਾ ਹੀ ਨਿਸ਼ਾਨ ਸੋਭਦਾ ਹੈ।

**ਰੰਗਿ ਰਤੌ ਨਾਮ ਸਿਉ**

**ਕਲ ਨਾਮੁ ਸੁਰਿ ਨਰਹ ਬੋਹੈ ॥**

[ਕਲ = ਸੁੰਦਰ। ਸੁਰ = ਦੇਵਤੇ। ਬੋਹੈ = ਸੁਗੰਧਤ ਕਰਦੇ ਹੋ]

ਨਾਮ ਦੇ ਪ੍ਰੇਮ ਵਿੱਚ ਰੰਗੇ ਹੋਏ ਹੋ ਸੁੰਦਰ ਨਾਮ ਨਾਲ ਦੇਵਤਿਆਂ ਅਤੇ ਮਨੁਖਾਂ ਨੂੰ ਸੁਗੰਧਤ ਕਰਦੇ ਹੋ।

**ਨਾਮ ਪਰਸੁ ਜਿਨਿ ਪਾਇਓ**

**ਸਤੁ ਪ੍ਰਗਟਿਓ ਰਵਿ ਲੋਇ ॥**

[ਪਰਸ = ਪਾਰਸ। ਰਵਿ = ਸੂਰਜ। ਲੋਇ = ਲੋਕ]

ਜਿਨ੍ਹਾਂ ਨੇ ਨਾਮ ਦਾ ਪਾਰਸ ਤੁਹਾਡੇ ਪਾਸੋਂ ਪਾਇਆ ਹੈ ਉਨ੍ਹਾਂ ਦਾ ਸੱਚ ਰੂਪੀ ਸੂਰਜ (ਤਿੰਨਾ) ਲੋਕਾਂ ਵਿੱਚ ਪ੍ਰਗਟ ਹੋਇਆ ਹੈ।

**ਦਰਸਨਿ ਪਰਸਿਐ ਗੁਰੂ ਕੈ**

**ਅਠ ਸਠਿ ਮਜਨੁ ਹੋਇ ॥ ੮ ॥**

[ਅਠਸਠਿ = ਅਠਾਹਠ ਤੀਰਥ। ਮਜਨ = ਇਸ਼ਨਾਨ।]

ਹੇ ਗੁਰੂ ਜੀ ਤੁਹਾਡੇ ਦਰਸ਼ਨ ਕਰਨ ਕਰਕੇ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ (ਫਲ) ਹੁੰਦਾ ਹੈ।

**ਸਚੁ ਤੀਰਥੁ ਸਚੁ ਇਸਨਾਨੁ ਅਰੁ**

**ਭੋਜਨੁ ਭਾਉ ਸਚੁ ਸਦਾ ਸਚੁ ਭਾਖੰਤੁ ਸੋਹੈ॥**

[ਭਾਖੰਤ = ਬੋਲਦੇ ਹੋਏ। ਸੋਹੈ = ਸੋਭਦੇ ਹੋ।]

(ਤੁਹਾਡਾ) ਸੱਚ ਹੀ ਤੀਰਥ ਹੈ, ਸੱਚ ਹੀ ਇਸ਼ਨਾਨ ਅਰ ਭੋਜਨ ਹੈ, ਸੱਚ ਨਾਲ ਹੀ ਪ੍ਰੇਮ ਹੈ, ਆਪ ਸਦਾ ਹੀ ਸੱਚ ਬੋਲਦੇ ਹੋਏ ਸੋਭਦੇ ਹੋ।

**ਸਚੁ ਪਾਇਓ ਗੁਰ ਸਬਦਿ ਸਚੁ**
**ਨਾਮੁ ਸੰਗਤੀ ਬੋਹੈ ॥**

(ਆਪਨੇ) ਗੁਰੂ ਦੇ ਸ਼ਬਦ ਦ੍ਵਾਰਾ ਸੱਚ ਪਾਇਆ ਹੈ, (ਅਤੇ) ਸੰਗਤਾਂ ਵਿੱਚ ਸੱਚੇ ਨਾਮ (ਦਾ ਬੀਜ) ਬੋਇਆ ਹੈ।

**ਜਿਸੁ ਸਚੁ ਸੰਜਮੁ ਵਰਤੁ ਸਚੁ**
**ਕਬਿ ਜਨ ਕਲ ਵਖਾਣੁ ॥**

ਜਿਸ (ਗੁਰ ਅੰਗਦ ਸਾਹਿਬ ਜੀਦਾ) ਸੰਜਮ ਵੀ ਸੱਚ ਤੇ ਵਰਤ ਵੀ ਸੱਚ ਹੈ ਉਸ ਦਾ ਦਾਸ—ਕਲ ਨਾਮੀ ਕਵੀ ਵਖਜਾਨ ਕਰਦਾ ਹੈ।

**ਦਰਸਨਿ ਪਰਸਿਐ ਗੁਰੂ ਕੈ**
**ਸਚੁ ਜਨਮੁ ਪਰਵਾਣੁ ॥ ੯ ॥**

(ਕਿ) ਗੁਰੂ ਜੀ ਦੇ ਦਰਸ਼ਨ ਕਰਨ ਕਰਕੇ ਸਚ ਮੁਚ ਜਨਮ ਸਫਲਾ ਹੋ ਜਾਂਦਾ ਹੈ।

**ਅਮਿਅ ਦ੍ਰਿਸਟਿ ਸੁਭ ਕਰੈ**
**ਹਰੈ ਅਘ ਪਾਪ ਸਕਲਮਲ ॥**

{ ਅਮਿਅ = ਅੰਮ੍ਰਿਤ। ਹਰੈ = ਦੂਰ ਕਰ ਦੇਂਦੇ ਹਨ।
ਅਘ ਪਾਪ = ਵਡੇ ਪਾਪ ਬਜਰ ਪਾਪ। }

(ਤਦੋਂ ਗੁਰੂ ਜੀ) ਅੰਮ੍ਰਿਤ ਰੂਪੀ ਸ਼ੁਭ ਨਿਗਾਹ ਕਰਦੇ ਹਨ ਤਦ ਬੱਜਰ ਪਾਪਾਂ ਅਤੇ ਸਾਰੀ ਮੈਲ ਨੂੰ ਦੂਰ ਕਰ ਦੇਂਦੇ ਹਨ।

**ਕਾਮ ਕ੍ਰੋਧ ਅਰੁ ਲੋਭ ਮੋਹ**
**ਵਸ ਕਰੈ ਸਭੈ ਬਲ ॥**

*ਬਲ = ਚਾਰ ਪ੍ਰਕਾਰ ਦੀ ਫੌਜ, ਹਾਥੀ, ਰਥ, ਘੋੜੇ ਤੇ ਪੈਦਲ, ਏਥੇ ਭਾਵ ਹੈ ਕਾਮ ਕ੍ਰੋਧ ਆਦਿਕਾਂ ਦੀ ਸੈਨਾ, ਹਿੰਸਾ ਆਦਿਕ।

(ਸਤਿਗੁਰੂ ਜੀਨੇ) ਕਾਮ ਕ੍ਰੋਧ, ਲੋਭ, ਮੋਹ ਅਤੇ ਉਨ੍ਹਾਂ ਦੀ ਸਾਰੀ ਸੈਨਾ ਨੂੰ ਆਪਨੇ ਵਸ ਕੀਤਾ ਹੋਇਆ ਹੈ।

**ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ॥**

(ਗੁਰੂ ਜੀਦਾ) ਮਨ ਹਮੇਸ਼ਾ ਸੁੱਖ ਵਿੱਚ ਵਸਦਾ ਹੈ ਅਤੇ ਸੰਸਾਰ ਦੇ ਸਾਰੇ ਦੁਖਾਂ ਦਾ ਨਾਸ ਕਰਦੇ ਹਨ।

**ਗੁਰ ਨਵ ਨਿਧਿ ਦਰੀਆਉ**
**ਜਨਮ ਹਮ ਕਾਲਖ ਧੋਵੈ ॥**

ਗੁਰੂ ਨੌ ਨਿਧੀਆਂ ਦਾ ਦਰਿਆਓ ਹੈ (ਭਟ ਕਹਿੰਦਾ ਹੈ ਕਿ) ਅਸੀਂ ਜਨਮਾਂ ਜਨਮਾਤਰਾਂ ਦੀ ਮੈਲ ਧੋਣ ਆਏ ਹਾਂ।

**ਸੁ ਕਹੁ ਟਲ ਗੁਰੁ ਸੇਵੀਐ**
**ਅਹਿਨਿਸਿ ਸਹਜਿ ਸੁਭਾਇ ॥**

---

*ਵੇਖੋ ਸੰਸਕ੍ਰਿਤ ਕਸ਼।

[ਅਹਿਨਿਸਿ = ਦਿਨ ਰਾਤ। ਸਹਜਿ = ਸ਼ਾਂਤੀ। ਭਾਇ = ਪ੍ਰੇਮ]

ਕਲ (ਨਾਮ ਭਟ) ਕਹਿੰਦਾ ਹੈ, ਕਿ ਗੁਰੂ ਦੀ ਸੇਵਾ ਸ਼ਾਂਤੀ ਅਤੇ ਪ੍ਰੇਮ ਨਾਲ ਦਿਨ ਰਾਤ ਕਰੀਏ।

**ਦਰਸਨਿ ਪਰਸਿਐ ਗੁਰੂ ਕੈ**
**ਜਨਮ ਮਰਣ ਦੁਖੁ ਜਾਇ ॥ ੧੦॥**

(ਕਿਉਂਕਿ) ਗੁਰੂ ਜੀ ਦੇ ਦਰਸ਼ਨ ਕਰਨ ਨਾਲ ਜਨਮ ਮਰਨ ਦਾ ਦੁਖ ਕਟਿਆ ਜਾਂਦਾ ਹੈ।

# ਸਵਈਏ ਮਹਲੇ ਤੀਜੇ ਕੇ ੩

ੴ ਸਤਿਗੁਰਪ੍ਰਸਾਦਿ ॥

**ਸੋਈ ਪੁਰਖੁ ਸਿਵਰਿ ਸਾਚਾ**
**ਜਾਕਾ ਇਕੁ ਨਾਮੁ ਅਛਲੁ ਸੰਸਾਰੇ ॥**

[ਸਿਵਰਿ = ਸਿਮਰ]

ਉਸ ਇਕ ਸਚੇ ਪੁਰਖ ਨੂੰ (ਜਿਸਦਾ) ਨਾਮ ਸੰਸਾਰ (ਵਿਚ) ਅਛੱਲ (ਹੈ), ਸਿਮਰਦਾ ਹਾਂ।

**ਜਿਨਿ ਭਗਤ ਭਵਜਲ ਤਾਰੇ**
**ਸਿਮਰਹੁ ਸੋਈ ਨਾਮੁ ਪਰਧਾਨੁ ॥**

[ਭਵਜਲ = ਸੰਸਾਰ-ਸਮੁੰਦਰ ਜਨਮ ਮਰਨ ਦਾ ਡਰ।]

ਜਿਸਨੇਂ ਭਗਤਾਂ ਨੂੰ ਸੰਸਾਰ ਸਮੁੰਦਰ ਤੋਂ ਤਾਰਿਆ ਹੈ,

ਉਸ ਸਾਰਿਆਂ ਤੋਂ ਵਡੇ ਨਾਮ ਵਾਲੇ ਨੂੰ ਚੇਤੇ ਕਰੋ।

**ਤਿਤੁ ਨਾਮਿ ਰਸਿਕੁ ਨਾਨਕੁ**
**ਲਹਣਾ ਥਪਿਓ ਜੇਨ ਸ੍ਰਬ ਸਿਧੀ ॥**

[ਰਸਿਕੁ = ਪ੍ਰੇਮੀ]

(ਗੁਰੂ) ਨਾਨਕ (ਦੇਵ ਜੀ ਕੇ) ਜਿੰਨਾਂ ਵਿਚ ਸਾਰੀਆਂ ਸਿਧੀਆਂ ਸਨ, ਨਾਮ ਦੇ ਪ੍ਰੇਮੀ ਲੈਹਣੇ ਨੂੰ (ਗੁਰੂ ਗੱਦੀ) ਉਤੇ ਅਸਥਾਪਨ ਕੀਤਾ।

**ਕਵਿ ਜਨ ਕਲ੍ਯ ਸਬੁਧੀ ਕੀਰਤਿ**
**ਜਨ ਅਮਰ ਦਾਸ ਬਿਸ੍ਤੁਰੀਯਾ ॥**

[ਬਿਸ੍ਤੁਰੀਆ = ਬਿਸਥਾਰੀ ਹੈ।]

ਆਪਦਾ ਦਾਸ ਕਲ ਨਾਮੀ ਕਵੀ ਕੈਹੰਦਾ ਹੈ:–
"ਸ੍ਰੇਸ਼ਟ ਬੁਧੀ ਵਾਲੇ (ਗੁਰੂ) ਅਮਰ ਦਾਸ ਜੀ ਦੀ ਕੀਰਤੀ ਸਾਰੇ ਫੈਲੀ ਹੋਈ ਹੈ।"

**ਕੀਰਤਿ ਰਵਿ ਕਿਰਣਿ ਪ੍ਰਗਟਿ**
**ਸੰਸਾਰਹ ਸਾਖ ਤਰੋਵਰ ਮਵਲ ਸਰਾ ॥**

[ਮਵਲ ਸਰਾ = ਮਿਲਿਆ ਹੋਇਆ ਹੈ।]

ਉਪਮਾ ਸੂਰਜ (ਦੀ) ਕਿਰਣ (ਵਾਂਗਰ) ਸਾਰੇ ਸੰਸਾਰ ਵਿਚ ਪ੍ਰਗਟ ਹੈ ਤੇ ਹਰੇਕ ਥਾਉਂ ਵਿਚ ਮਿਲੀ ਹੋਈ ਹੈ।

**ਉਤਰਿ ਦਖਿਣਹਿ ਪੁਬਿਅਰੁ ਪਸ੍ਮਮ**
**ਜੈ ਜੈ ਕਾਰੁ ਜਪੰਥਿ ਨਰਾ ॥**

[ਪ੍ਰਬ = ਪੂਰਬ । ਜਪੰਥ = ਜਪਦੇ ਹਨ ।]

(ਹੇ ਗੁਰ ਅਮਰ ਦਾਸ ਜੀ !) ਉਤ੍ਰ ਦੱਖਣ ਪੂਰਬ ਅਤੇ ਪਸਚਮ (ਵਿਚ) ਜੀਵ (ਆਪਨੂੰ) ਯਾਦ (ਕਰਦੇ ਹਨ) (ਅਤੇ) ਜੈ (ਮਨਾਵੰਦੇ ਹਨ)

**ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ**
**ਉਲਟਿ ਗੰਗ ਪਸ੍ਚਮਿ ਧਰੀਆ ।**

[ਬਰਦਾਇਉ = ਬਰ ਦਿਤਾ ਹੈ ।]

(ਗੁਰੂ ਅੰਗਦ ਦੇਵ ਜੀ ਨੇ) ਰਸਨਾ ਦੁਆਰਾ ਆਪ ਨੂੰ ਹਰੀ ਨਾਮ ਦਾ ਵਰ ਦਿਤਾ ਹੈ । ਉਲਟੀ ਗੰਗਾ ਪਸ੍ਚਮ ਨੂੰ ਵਗਾ ਦਿਤੀ ਹੈ (ਭਾਵ ਪੁਤਰਾਂ ਨੂੰ ਛੱਡ ਤੁਹਾਨੂੰ ਗਦੀ ਬਖਸ਼ ਦਿਤੀ ਹੈ ।

**ਸੋਈ ਨਾਮੁ ਅਛਲੁ ਭਗਤਹ ਭਵਤਾਰਣੁ**
**ਅਮਰਦਾਸ ਗੁਰ ਕਉ ਫੁਰਿਆ ॥ ੧ ॥**

[ਫੁਰਿਆ = ਪ੍ਰਾਪਤ ਹੋਇਆ]

ਉਹੀ ਅਛਲ ਨਾਮ ਭਗਤਾਂ ਨੂੰ ਤਾਰਨ ਲਈ ਗੁਰੂ ਅਮਰ ਦਾਸ ਜੀ ਨੂੰ ਪ੍ਰਾਪਤ ਹੋਇਆ ਹੈ ।

**ਸਿਮਰਹਿ ਸੋਈ ਨਾਮੁ ਜਖ੍ਯ ਅਰੁ ਕਿੰਨਰ**
**ਸਾਧਿਕ ਸਿਧ ਸਮਾਧਿ ਹਰਾ ॥**

{ ਜਖ੍ਯ = ਕੁਮੇਰ ਦੀ ਕੁਲ ਵਾਲੇ, ਦੇਵਤੇ ।
ਕਿੰਨਰ = ਦੇਵਤਿਆਂ ਦੇ ਵਜੰਤ੍ਰੀ
ਸਾਧਨਾਂ = ਸਾਧਨਾਂਕਰਨਵਾਲੇਹਰਾ = ਸ਼ਿਵਜੀ }

(ਉਸ ਨਾਮ ਨੂੰ) ਜਖਯ, ਕਿੰਨਰ ਸਾਧਨਾਂ ਕਰਨ ਵਾਲੇ ਸਿਧ (ਅਤੇ) ਸ਼ਿਵਜੀ ਸਮਾਧੀ ਵਿਚ ਸਿਮਰਦੇ ਹਨ।

**ਸਿਮਰਹਿ ਨਖ੍ਤ੍ਰ ਅਵਰ ਧ੍ਰੂ ਮੰਡਲ**
**ਨਾਰਦਾਦਿ ਪ੍ਰਹਿਲਾਦ ਵਰੈ ॥**

[ਵਰਾ = ਸ੍ਰੇਸ਼ਟ, ਉਤਮ]

ਤਾਰਾ ਮੰਡਲ, ਧ੍ਰੂ, ਸ੍ਰੇਸ਼ਟ ਪ੍ਰਹਲਾਦਿ ਅਤੇ ਨਾਰਦ ਆਦਿਕ ਯਾਦ ਕਰਦੇ ਹੈਂਨ।

**ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ**
**ਸੈਲ ਲੋਅ ਜਿਨਿ ਉਧਰਿਆ ॥**

[ਸੈਲ ਲੋਅ = ਕਰੜੇ ਲੋਕ। ਉਲਾਸਹਿ = ਜਪਦੇ ਹਨ।]

ਜਿਸ (ਨਾਮਕੇ) ਲੋਕਾਂ ਅਤੇ ਪਥਰਾਂ (ਤਕ) ਦਾ ਉਧਾਰ ਕਰ ਦਿਤਾ ਹੈ (ਅਤੇ ਜਿਸਨੂੰ) ਚੰਦ, ਤੇ ਸੂਰਜ ਚੇਤੇ (ਕਰਦੇ ਹਨ), ਸੰਸਾਰ (ਤੋਂ) ਤਾਰਨ ਵਾਲਾ ਹੈ।

**ਸੋਈ ਨਾਮੁ ਅਛਲੁ ਭਗਤਹ ਭਵਤਾਰਣੁ**
**ਅਮਰਦਾਸ ਗੁਰ ਕਉ ਫੁਰਿਆ ॥ ੨ ॥**

ਉਹੀ ਅਛਲ ਨਾਮ ਭਗਤਾਂ ਨੂੰ ਤਾਰਨ ਲਈ ਗੁਰ ਅਮਰ ਦਾਸ (ਜੀ) ਨੂੰ ਪ੍ਰਾਪਤ ਹੋਇਆ।

**ਸੋਈ ਨਾਮੁ ਸਿਵਰਿ ਨਵਨਾਥ ਨਿਰੰਜਨੁ**
**ਸਿਵ ਸਨਕਾਦਿ ਸਮੁ ਧਰਿਆ ॥**

[ਸਮ ਧਰਿਆ = ਸੰ+ਉਧਰਿਆ, ਚੰਗੀਤਰਾਂ ਉਧਰ ਗਏ।]

ਉਸੇ ਨਿਰੰਜਨ ਨਾਮ ਨੂੰ ਯਾਦ (ਕਰਕੇ) ਨੌ ਨਾਥ ਸ਼ਿਵ (ਅਤੇ) ਸਨਕਾਦਿਕ ਚੰਗੀਤਰਾਂ ਉਧਰ ਗਏ ਹਨ।

**ਚਵਰਾਸੀਹ ਸਿਧ ਬੁਧ ਜਿਤੁ ਰਾਤੇ**

**ਅੰਬਰੀਕ ਭਵਜਲੁ ਤਰਿਆ॥**

ਜਿਸ ਨਾਮ ਨਾਲ ਚਉਰਾਸੀ ਸਿੱਧ ਅਤੇ ਬੁਧ ਰੰਗੇ ਹੋਏ ਹਨ ਅਤੇ ਅੰਬਰੀਕ (ਰਾਜਾ) ਸੰਸਾਰ ਤੋਂ ਤਰ ਗਿਆ ਹੈ।

**ਉਧਉ ਅਕ੍ਰੂਰੁ ਤ੍ਰਿਲੋਚਨੁ ਨਾਮਾ**

**ਕਲਿ ਕਬੀਰ ਕਿਲ ਵਿਖ ਹਰਿਆ ॥**

[ਕਿਲ ਵਿਖ = ਪਾਪ। ਹਰਿਆ = ਨਾਸ਼ ਕੀਤੇ ਹਨ।]

ਉਧਉ, ਅਕ੍ਰੂਰ ਤੇ (ਕਲਜੁਗ ਵਿਚ) ਤ੍ਰਿਲੋਚਨ, ਨਾਮਾ ਤੇ ਕਬੀਰ (ਨੇ) (ਅੱਪਨੇ) ਪਾਪਾਂ (ਨੂੰ) ਦੂਰ ਕੀਤਾ ਹੈ।

**ਸੋਈ ਨਾਮੁ ਅਛਲੁ ਭਗਤਹ ਭਵਤਾਰਨੁ**

**ਅਮਰਦਾਸ ਗੁਰ ਕਉ ਫੁਰਿਆ ॥ ੩ ॥**

ਅਰਥ ਹੋ ਚੁਕਾ ਹੈ।

**ਤਿਤੁ ਨਾਮੁ ਲਾਗਿ ਤੇਤੀਸ ਧਿਆਵਹਿ**

**ਜਤੀ ਤਪੀ ਸੁਰ ਮਨਿ ਵਸਿਆ ॥**

ਤੇਤੀ (ਕ੍ਰੋੜ ਦੇਵਤੇ) ਉਸ ਨਾਮ (ਵਿਚ) ਲੱਗੇ (ਹੋਏ ਹਨ) (ਤੇ) ਧਿਆਉਂਦੇ (ਹਨ)। ਜਤੀ ਤੇ ਤਪੀਸਰਾਂ ਦੇ ਮਨ (ਵਿਚ) ਨਾਮ ਵਸਿਆ (ਹੋਇਆ ਹੈ)।

**ਸੋਈ ਨਾਮੁ ਸਿਮਰਿ ਗੰਗੇਵ ਪਿਤਾ**

**ਮਹ ਚਰਣ ਚਿਤ ਅੰਮ੍ਰਿਤ ਰਸਿਆ ॥**

{ ਗੰਗੇਵ = ਗੰਗਾ ਦਾ ਪੁਤਰ, ਭੀਖਮ }
{ ਪਿਤਾਮਹ = ਪਿਤਾ ਦਾ ਪਿਤਾ* }

ਉਸੇ ਨਾਮ ਨੂੰ ਭੀਖਮ ਪਿਤਾਮਹ (ਨੇ) ਸਿਮਰਕੇ (ਅਤੇ) ਚਰਨ (ਕੰਵਲਾਂ ਵਿਚ) ਚਿੱਤ (ਲਗਾਕੇ) (ਹਿਰਦੇ ਵਿੱਚ) ਅੰਮ੍ਰਿਤ (ਨੂੰ) ਚੁਆਇਆ ਹੈ।

**ਤਿਤੁ ਨਾਮਿ ਗੁਰੂ ਗੰਭੀਰ ਗਰੂਅ**
**ਮਤਿਸਤ ਕਰਿ ਸੰਗਤਿ ਉਧਰੀਆ ॥**

[ਗੁਰੂਅ = ਗੰਭੀਰ। ਗੁਰੂ = ਵੱਡਾ ਭਾਰੀ]

ਹੇ ਗੁਰੂ ਜੀ ! (ਤੁਸੀਂ ਵੀ) ਉਸੇ ਨਾਮ ਕਰਕੇ ਸੰਗਤਾਂ ਨੂੰ ਤਾਰਦੇ ਹੋ ਤੇ ਸੱਚੀ ਮੱਤ ਦੇਂਦੇ ਹੋ ਅਤੇ ਗੰਭੀਰ ਹੋ।

---

*ਭੀਖਮ ਕੈਰੋ ਪਾਂਡਵਾਂ ਦਾ ਦਾਦਾ ਸੀ, ਇਸ ਲਈ ਆਪ ਦੇ ਨਾਮ ਨਾਲ "ਪਿਤਾਮਹ" ਸ਼ਬਦਵਰਤਿਆ ਜਾਂਦਾਹੈ।

**ਸੋਈ ਨਾਮੁ ਅਛਲੁ ਭਗਤਹ ਭਵਤਾਰਣ**
**ਅਮਰਦਾਸ ਗੁਰ ਕਉ ਫੁਰਿਆ ॥ ੪ ॥**

(ਅਰਥ ਹੋ ਚੁਕਾ ਹੈ)।

**ਨਾਮ ਕਿਤਿ ਸੰਸਾਰਿ ਕਿਰਣਿ**
**ਰਵਿ ਸੁਰਤਰ ਸਾਖਹ ॥**

{ ਕਿਤਿ = ਕੀਰਤੀ। ਰਵਿ ਸੂਰਜ }
{ ਸੁਰ ਤਰ = ਦੇਵ-ਬ੍ਰਿਛ, ਕਲਿਪ ਬ੍ਰਿਛ }

ਨਾਮ (ਦੀ) ਕੀਰਤੀ ਸੰਸਾਰ (ਵਿੱਚ) ਸੂਰਜ (ਦੀਆਂ) ਕ੍ਰਿਣਾਂ (ਤੇ) ਕਲਿਪ ਬ੍ਰਿਛ ਦੀਆਂ ਟਾਹਣੀਆਂ ਵਤ ਹੈ।

**ਉਤਰਿ ਦਖਿਣਿ ਪ੍ਰਬਿ ਦੇਸਿ ਪਸ੍ਰਮਿਜਸੁ ਭਾਖਹ॥**

ਉੱਤਰ, ਦੱਖਨ, ਪੂਰਬ (ਤੇ) ਪੱਛਮ ਦੇਸ (ਦੇ ਲੋਗ) ਜੱਸ ਗਾਉਂਦੇ ਹਨ।

**ਜਨਮੁ ਤ ਇਹੁ ਸਕਯਥੁ**
**ਜਿਤੁ ਨਾਮੁ ਹਰਿ ਰਿਦੈ ਨਿਵਾਸੈ॥**

[ਸਕਯਥ = ਸਫਲ]

ਜਨਮ ਤਾਂ ਉਸਦਾ ਸਫਲ ਹੈ ਜਿਸ ਦੇ ਅੰਦਰ ਹਰੀ ਦੇ ਨਾਮ ਦਾ ਵਾਸਾ ਹੋਵੇ।

**ਸੁਰਿਨਰਗਣ ਗੰਧਰਬ ਛਿਅ ਦਰਸਨਆਸਾਸੈ॥**

[ਆਸਾਸੈ = ਚਾਹੁੰਦੇ ਹਨ]

ਦੇਵਤੇ, ਮਨੁਖ ਗਣ, ਗੰਧਰਬ (ਅਤੇ) ਛਿਅ ਦਰਸਨ (ਨਾਮ ਨੂੰ) ਚਾਹੁੰਦੇ ਹਨ।

**ਭਲਉ ਪ੍ਰਸਿਧੁ ਤੇਜੋ ਤਨੌ ਕਲ੍ਯ**
**ਜੋੜਿ ਕਰ ਧ੍ਯਾਇਅਉ॥**

[ਭਲਉ = ਭੱਲੇ ਜਾਤਿ। ਤੇਜੋ ਤਨੌਂ = ਤੇਜ (ਭਾਨ ਦੇ) ਪੁੱਤਰ]

ਕਲਿ (ਭਟ ਕਹਿੰਦਾ ਹੈ),–"ਹੇ ਪ੍ਰਸਿੱਧ ਤੇਜ (ਭਾਨ) ਭੱਲੇ ਦੇ ਪੁੱਤਰ (ਗੁਰ) ਅਮਰ ਦਾਸ ਜੀ ਮੈਂ ਹੱਥ ਜੋੜ ਕੇ ਤੁਹਾਨੂੰ ਧਿਆਉਂਦਾ ਹਾਂ।"

**ਸੋਈ ਨਾਮੁ ਭਗਤ ਭਵਜਲ ਹਰਨੁ**

**ਗੁਰ ਅਮਰਦਾਸ ਤੈ ਪਾਇਓ ॥ ੫ ॥**

(ਕਿਉਂਕਿ) (ਉਹੀ) ਨਾਮ ਜੁ ਭਗਤਾਂ ਦਾ ਸੰਸਾਰ ਅਥਵਾ ਜਨਮ ਮਰਨ ਨਾਸ਼ ਕਰਦਾ ਹੈ, ਆਪ ਨੇ ਪਾਯਾ ਹੈ।

**ਨਾਮੁ ਧਿਆਵਹਿ ਦੇਵ ਤੇਤੀਸ ਅਰੁ**
**ਸਾਧਿਕ ਸਿਧ ਨਰ ਨਾਮਿ ਖੰਡ ਬ੍ਰਹਮੰਡ ਧਾਰੇ॥**

[ਸਾਧਕ = ਸਾਧਨਾ ਕਰਨ ਵਾਲੇ, ਜਤਨ ਕਰਨ ਵਾਲੇ]

ਤੇਤੀ (ਕ੍ਰੋੜ ਦੇਵਤੇ)ਸਾਧਕ ਸਿਧ ਅਤੇ ਮਨੁਖ ਨਾਮ(ਨੂੰ) ਧਿਆਵੰਦੇ ਹਨ, ੯ਡ ਬ੍ਰਹਮੰਡ ਨਾਮਦੇ ਆਸਰੇ (ਖੜੇ ਹਨ)।

**ਜਹ ਨਾਮੁ ਸਮਾਧਿਓ ਹਰਖੁ ਸੋਗੁ**
**ਸਮ ਕਰਿ ਸਹਾਰੇ ॥**

{ ਸਮਾਧਿਓ = ਚੰਗੀ ਤਰ੍ਹਾਂ ਅਰਾਧਿਆ ਹੈ
ਸਮ = ਇਕੋ ਜੇਹੇ। ਤੁਸਿ = ਤੁਠ, ਪ੍ਰਸੰਨ ਹੋਕੇ। }

ਜਿਨ੍ਹਾ ਨੇ ਨਾਮ ਨੂੰ ਚੰਗੀ ਤਰ੍ਹਾਂ ਚੇਤਿਆ ਹੈ (ਉਨ੍ਹਾਂ ਨੇ) ਖੁਸ਼ੀ ਗ਼ਮੀ ਨੂੰ ਇਕੋ ਜੇਹਾ ਕਰਕੇ ਸਹਿਆ ਹੈ।

**ਨਾਮੁ ਸਿਰੋਮਣਿ ਸਰਬਮੈ ਭਗਤ ਰਹੇਲਿਵਧਾਰਿ।**

[ਸਿਰੋਮਣਿ = ਪਰਧਾਨ।]

ਨਾਮ ਸਭ ਤੋਂ ਸ੍ਰੋਮਣੀ ਹੈ, (ਉਸ ਵਿੱਚ) ਭਗਤਾਂ ਨੇ ਇਕ ਰਸ ਸਮਾਧੀ ਲਾਈ ਹੋਈ ਹੈ।

**ਸੋਈ ਨਾਮੁ ਪਦਾਰਥੁ ਅਮਰਗੁਰ**
**ਤੁਸਿ ਦੀਓ ਕਰਤਾਰਿ ॥ ੬ ॥**

[ਤੁਸਿ = ਖੁਸ਼ ਹੋਕੇ।]

ਹੇ ਗੁਰ ਅਮਰ ਦਾਸ ਜੀ, ਕਰਤਾਰ ਨੇ ਪ੍ਰਸੰਨ ਹੋਕੇ ਓਹੀ ਨਾਮ ਦਾ ਪਦਾਰਥ (ਆਪ ਨੂੰ) ਦਿੱਤਾ ਹੈ ॥ ੬ ॥

**ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ**
**ਸੰਗਤਿ ਸਘਨ ਗਰੂ ਅਮਤਿ ਨਿਰਵੈਰਿਲੀਣਾ।**

(ਗਰੂਅ ਮਤ = ਗੰਭੀਰ ਬੁੱਧੀ। ਸੀਲ = ਨੇਕ]

(ਹੇ ਗੁਰੂ ਜੀ ਆਪ) ਸੱਚੇ ਹੋ, ਸੂਰਮੇ ਹੋ, ਨੇਕ ਹੋ, ਬਲ ਵਾਲੇ ਹੋ, ਸੱਚ ਨਾਲ ਆਪਦਾ ਪ੍ਰੇਮ ਹੇ ਸੰਗਤ ਤੁਹਾਡੀ ਬਥੇਰੀ ਹੈ, ਗੰਭੀਰ ਬੁੱਧ ਹੋ ਹਮੇਸ਼ਾ ਨਿਰਵੈਰ ਰਹਿੰਦੇ ਹੋ।

**ਜਿਸੁ ਧੀਰਜੁ ਧੁਰਿ ਧਵਲੁ**
**ਧੁਜਾ ਸੇਤਿ ਬੈਕੁੰਠ ਬੀਣਾ ॥**

(ਧਵਲ = ਸੁਫੈਦ। ਸੇਤ = ਪੁਲ ਬੀਣਾ = ਬਨਾ ਦਿਤਾ ਹੈ)

(ਵਾਹਿਗੁਰੂ ਨੇ) ਧੁਰੋਂ ਹੀ ਧੀਰਜ ਬਖਸ਼ਿਆ ਹੈ *ਸੁਫੈਦ ਝੰਡੇ (ਝੂਲ ਰਹੇ ਹਨ) (ਗੁਰੂ ਜੀ ਤੁਸਾਂ ਤਾਂ) ਬੈਕੁੰਠ ਜਾਣ ਲਈ ਪੁਲ ਬੰਨ੍ਹ ਦਿਤਾ ਹੈ।

**ਪਰਸਹਿ ਸੰਤਪਿਆਰੁ ਜਿਹ ਕਰਤਾਰਹ ਸੰਜੋਗੁ ॥**

(ਪਰਸਹਿ = ਛੂਹਨਾ, ਚੁੰਮਨਾ, ਲਗਨਾ)

ਜੁ ਸੰਤ (ਤੁਸਾਂ ਦੀ) ਚਰਣੀ ਲਗਦੇ ਹਨ (ਉਨ੍ਹਾਂ ਦਾ) ਕਰਤਾਰ ਨਾਲ ਮੇਲ ਹੋ ਜਾਂਦਾ ਹੈ।

**ਸਤਿਗੁਰੂ ਸੇਵਿ ਸੁਖੁ ਪਾਇਓ**

---

*ਆਪ ਦਾ ਉੱਤਮ ਜਸ ਹੋ ਰਿਹਾ ਹੈ।

**ਅਮਰਿ ਗੁਰਿ ਕੀਤਉ ਜੋਗ ॥ ੭ ॥**

(ਜਿਸਨੇ)ਸਤਿਗੁਰ ਅਮਰ ਦੇਵ ਜੀਨੂੰ ਸੇਵਿਆਹੈ,ਸੁਖ ਪਾਇਆ ਹੈ ਅਤੇ ਗੁਰੂ ਜੀ ਨੇ(ਉਸਨੂੰ)ਲਾਇਕਕੀਤਾ ਹੈ॥੭ ॥

**ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ**
**ਨਾਮ ਰਸੁ ਸਦਾ ਚਾਯ ਮੁਖਿ ਮਿਸ੍ਰ ਬਾਣੀ ॥**

(ਮਿਸ੍ਰ = ਮਿੱਠੀ ।)

(ਆਪਦਾ) ਨਾਮ ਹੀ ਇਸ਼ਨਾਨ ਹੈ, ਨਾਮ ਹੀ ਖਾਣ ਦਾ ਸੁਆਦ ਹੈ ਨਾਮ ਹੀ ਭੋਜਨ ਹੈ ਅਤੇ ਨਾਮ ਹੀ ਹੋਰ ਰਸ ਹਨ, (ਤੁਸੀਂ) ਸਦਾ ਅਨੰਦ ਰਹਿੰਦੇ ਹੋ, (ਅਤੇ) ਮੂੰਹੋਂ ਮਿੱਠੀ ਬਾਣੀ ਬੋਲਦੇ ਹੋ ।

**ਧਨਿ ਸਤਿਗੁਰੁ ਸੇਵਿਓ**
**ਜਿਸੁ ਪਸਾਇ ਗਤਿ ਅਗਮ ਜਾਣੀ ॥**

{ ਪਸਾਇ = ਕ੍ਰਿਪਾ । ਗਤਿ ਅਗਮ = ਅਗਮ ਗਤਿ = ਅਪਹੁੰਚ (ਵਾਹਿਗੁਰੂ) ਦੀ ਪ੍ਰਾਪਤੀ }

ਧੰਨ ਹਨ ਸਤਿਗੁਰ ਜੀ ਜਿਨ੍ਹਾਂ ਨੂੰ ਆਪ ਨੇ ਸੇਵਿਆ ਹੈ, (ਅਤੇ) ਜਿਸਦੀ ਕ੍ਰਿਪਾ ਨਾਲ ਤੁਸਾਂ ਨੇ ਵਾਹਿਗੁਰੂ ਦੀ ਪ੍ਰਾਪਤੀ ਦੀ (ਜਾਚ) ਜਾਣੀ ਹੈ ।

**ਕੁਲ ਸੰਬੂਹ ਸਮੁਧਰੇ ਪਾਯਉ ਨਾਮ ਨਿਵਾਸੁ ॥**

(ਸਮੁਧਰੇ = ਸੰ+ਉਧਰੇ = ਚੰਗੀ ਤਰ੍ਹਾਂ ਉਧਰ ਗਏ ।)

(ਆਪਦਾ) ਵਾਸਾ ਨਾਮ ਵਿੱਚ ਹੋ ਗਿਆ ਹੈ, ਤੁਹਾਡੀਆਂ ਸਾਰੀਆਂ ਕੁਲਾਂ ਚੰਗੀ ਤਰ੍ਹਾਂ ਉਧਰ ਗਈਆਂ ਹਨ ।

**ਸਕਯਥੁ ਜਨਮੁ ਕਲੁਚਰੈ**

**ਗੁਰੁ ਪਰਸਿਉ ਅਮਰ ਪ੍ਰਗਾਸੁ ॥ ੮ ॥**

ਸਕਯਥੁ = ਸਫਲ । ਕਲੁਚਰੈ = ਕਲ+ਉਚਰੈ
= ਕਲ (ਭਟ) ਕਹਿੰਦਾ ਹੈ। ਅਮਰ ਪ੍ਰਗਾਸ =
(ਗੁਰ) ਅਮਰ ਦੇਵ।

ਕਲ (ਭਟ) ਕਹਿੰਦਾ ਹੈ (ਜਿਨ੍ਹਾਂ ਨੇ) ਗੁਰ ਅਮਰ ਦੇਵ ਜੀ ਨੂੰ ਪਰਸਿਆ ਹੈ (ਉਨ੍ਹਾਂ ਦਾ) ਜਨਮ ਸੁਫਲ ਹੈ ॥੮॥

**ਬਾਰਿਜੁਕਰਿਦਾਹਿਣੈ ਸਿਧਿਸਨਮੁਖ ਮੁਖੁ ਜੋਵੈ ॥**

ਬਾਰਿਜੁ = *ਕਵਲ ਫੁਲ। ਦਾਹਿਣੈ = ਸੱਜੇ
ਜੋਵੈ = ਵੇਖਦੀਆਂ ਹਨ।

(ਹੇ ਸਤਿਗੁਰ ਜੀ ਆਪਦੇ) ਸੱਜੇ ਹਥ*ਕਵਲ ਫੁਲ (ਦਾ ਚਿੰਨ) ਹੈ ਅਤੇ ਸਿੱਧੀਆਂ ਸਾਮ੍ਹਣੇ ਹੋਕੇ ਮੂੰਹ ਵੇਖਦੀਆਂ ਪਈਆਂ ਹਨ, (ਕਿ ਕਦ ਹੁਕਮ ਕਰਦੇ ਹਨ)।

**ਰਿਧਿ ਬਸੈਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥**

(ਬਾਵਾਂਗ = ਖਬੇ ਪਾਸੇ।)
ਲੋਕਾਂਤਰ = ਲੋਕ+ਅੰਤਰ = ਲੋਕਾਂ ਵਿੱਚ।

ਰਿਧੀਆਂ ਜੁ ਤਿੰਨਾਂ ਲੋਕਾਂ ਵਿੱਚ ਮੋਂਹਦੀਆਂ ਫਿਰ-ਦੀਆਂ ਹਨ, ਆਪਦੇ ਖੱਬੇ ਪਾਸੇ ਵਸਦੀਆਂ ਹਨ, ਭਾਵ ਸੇਵਾ ਕਰਨ ਲਈ ਹਾਜ਼ਰ ਹਨ।

---

*ਕਵਲ ਫੁਲ ਦਾ ਚਿੰਨ੍ਹ ਵਡੇ ਭਾਗਾਂ ਅਰ ਚਕ੍ਰਵਰਤੀ ਰਾਜੇ ਦੀ ਨਸ਼ਾਨੀ ਹੈ।

**ਰਿਦੈ ਬਸੈਅਕਹੀਉ ਸੋਇ ਰਸੁਤਿਨਹੀ ਜਾਤਉ॥**

(ਅਕਹੀਉ = ਅਕਹਿ, ਅਕਥਨੀਯ)

ਤੁਹਾਡੇ ਰਿਦੇ ਵਿੱਚ ਕਥਨੀ ਰਹਿਤ (ਵਾਹਿਗੁਰੂ) ਵੱਸਦਾ ਹੈ ਉਸਦਾ ਅਨੰਦ ਤੁਸਾਂ ਨੇ ਹੀ ਮਾਣਿਆ ਹੈ।

**ਮੁਖਹੁਭਗਤਿਉਚਰੈਅਮਰੁਗੁਰੁਇਤੁਰੰਗਿ ਰਾਤਉ**

ਹਰ ਵੇਲੇ ਭਗਤੀ ਕਰਦੇ ਹਨ ਗੁਰ ਅਮਰ ਦੇਵ ਜੀ ਇਸ ਰੰਗ ਰੱਤੇ ਹਨ।

**ਮਸਤਕਿ ਨੀਸਾਣੁ ਸਚਉ ਕਰਮੁ**
**ਕਲ੍ ਜੋੜਿ ਕਰਿ ਧ੍ਹਾਇਅਉ ॥**

ਮਸਤਕ ਉੱਤੇ ਸੱਚੇ ਕੰਮਾਂ ਦਾ ਨੀਸ਼ਾਨ ਹੈਂ ਕਲ (ਭਟ) ਹੱਥ ਜੋੜਕੇ ਉਸਤਤ ਕਰਦਾ ਹੈ।

**ਪਰਸਿਅਉ ਗੁਰੂ ਸਤਿਗੁਰ ਤਿਲਕੁ**
**ਸਰਬ ਇਛ ਤਿਨਿ ਪਾਇਅਉ ॥ ੯ ॥**

(ਤਿਲਕ = ਸ੍ਰੋਮਣੀ। ਪਰਸਿਓ = ਸੇਵਿਆ ਹੈ,)

ਜਿਨ੍ਹਾਂ ਨੇ ਸ੍ਰੋਮਣੀ ਸਤਿਗੁਰ ਜੀ ਨੂੰ ਸੇਵਿਆ ਹੈਂ ਉਨ੍ਹਾਂ ਦੀਆਂ ਸਾਰੀਆਂ ਇਛਿਆ ਪੂਰੀਆਂ ਹੋਗਈਆਂ ਹਨ ॥ ੯ ॥

**ਚਰਣ ਤ ਪਰ ਸਕਯਥ ਚਰਣ**
**ਗੁਰ ਅਮਰ ਪਵਲਿਰਯ ॥**

ਤਪਰ = ਪਰ ਤਾਂ, ਤਦ। ਸਕਯਥ = ਸਫਲ।
ਪਵਲਿਰਯ = ਰਸਤੇ ਪੈਣ।

ਚਰਣ ਤਦ ਸਫਲੇ (ਹਨ) (ਜਦ) (ਗੁਰ) ਅਮਰ (ਦੇਵ ਜੀਦੇ) ਰਸਤੇ ਟੁਰਨ।

**ਹਥ ਤ ਪਰ ਸਕਯਥ ਹਥ**
**ਲਗਹਿ ਗੁਰ ਅਮਰ ਪਯ ॥**

(ਸਕਯਥ = ਸਫਲ। ਪਯ = ਚਰਣ।)

ਹੱਥ ਤਦ ਸੁਫਲ ਹਨ ਜਦ ਗੁਰ ਅਮਰ ਦੇਵ ਜੀ ਦੇ ਚਰਣਾ ਨਾਲ ਲੱਗਣ।

**ਜੀਹ ਤ ਪਰਸ ਕਯਥ ਜੀਹ ਗੁਰ ਅਮਰੁ ਭਨਿਜੈ।**

(ਜੀਹ = ਜਿਹਬਾ। ਭਨਿਜੈ = ਕਹੇ, ਉਚਾਰਣ ਕਰੇ।)

ਜੀਭ ਤਦ ਸਫਲੀ ਹੁੰਦੀ ਹੈ ਜਦ ਗੁਰ ਅਮਰ ਦੇਵ ਜੀ ਦਾ ਜਸ ਉਚਾਰਣ ਕਰੇ।

**ਨੈਣਤਪਰਸਕਯਥ ਨਯਨਿਗੁਰੁ ਅਮਰੁਪਿਖਿਜੈ॥**

(ਪਿਖਿਜੈ = ਵੇਖਣ।)

ਅਖੀਆਂ ਤਦ ਹੀ ਲਾਹੇ ਵੰਤ ਹਨ ਜਦ ਗੁਰ ਅਮਰ ਦੇਵ ਜੀ ਦਾ ਦਰਸ਼ਨ ਕਰਨ।

**ਸ੍ਰਵਣਤਪਰਸਕਯਥਸ੍ਰਵਨਿਗੁਰੁ ਅਮਰੁਸੁਣਿਜੈ॥**

ਕੰਨ ਤਦ ਹੀ ਸਫਲ ਹਨ ਜਦ ਤੀਜੀ ਪਾਤਸ਼ਾਹ ਜੀ ਦਾ ਜਸ ਸੁਣਨ।

**ਸਕਯਥੁ ਸੁ ਹੀਉ ਜਿਤੁ ਹੀਅ ਬਸੈ**
**ਗੁਰ ਅਮਰੁ ਦਾਸੁ ਨਿਜ ਜਗਤ ਪਿਤ ॥**

[ਹੀਉ = ਹਿਰਦਾ।]

ਉਹ ਹਿਰਦਾ ਫਲ ਵਾਲਾ ਹੈ ਜਿਸ ਵਿੱਚ ਆਪ ਜਗਤ ਦਾ ਪਿਤਾ ਗੁਰ ਅਮਰ ਦਾਸ ਵਸਦਾ ਹੈ।

**ਸਕਯਥ ਸੁ ਸਿਰੁ ਜਾਲਪੁ ਭਣੈ**

**ਜੁ ਸਿਰੁ ਨਿਵੈ ਗੁਰ ਅਮਰ ਨਿਤ ॥ ੧ ॥ ੧੦ ॥**

ਜਾਲਪ (ਭਟ) ਕਹਿੰਦਾ ਹੈ ਕਿ ਉਹ ਸਿਰ ਸਫਲ ਹੈ ਜੁ ਸ੍ਰੀ ਗੁਰ ਅਮਰ ਦੇਵ ਜੀ ਦੇ ਚਰਣਾ ਕੰਵਲਾ ਉੱਤੇ ਨਿੱਤ ਨਿਉਂਦਾ ਹੈ ॥ ੧੦ ॥

**ਤਿ ਨਰ ਦੁਖ ਨਹ ਭੁਖ**

**ਤਿ ਨਰ ਨਿਧਨ ਨਹੁ ਕਹੀਅਹਿ ॥**

[ਨਿਧਨ = ਨਿਰਧਨ ।]

ਉਨ੍ਹਾਂ ਪੁਰਖਾਂ ਨੂੰ ਦੁੱਖ ਭੁੱਖ ਨਹੀਂ ਹੁੰਦੀ ਉਹ ਜੀਵ ਗਰੀਬ ਨਹੀਂ ਕਹੀ ਦੇ।

**ਤਿ ਨਰ ਸੋਕੁ ਨਹੁ ਹੂਐ**

**ਤਿ ਨਰ ਸੇ ਅੰਤੁ ਨ ਲਹੀਅਹਿ ॥**

ਉਨ੍ਹਾਂ ਮਨੁੱਖਾਂ ਨੂੰ ਅਫਸੋਸ ਨਹੀਂ ਹੁੰਦਾ, ਉਨ੍ਹਾਂ ਦਾ ਅੰਤ ਨਹੀਂ ਪਾਇਆ ਜਾਂਦਾ।

**ਤਿ ਨਰ ਸੇਵ ਨਹੁ ਕਰਹਿ**

**ਤਿ ਨਰ ਸਯ ਸਹਸ ਸਮਪਹਿ ॥**

{ ਸਯ = ਸੈਂਕੜੇ । ਸਹਸ = ਹਜ਼ਾਰਾਂ ।
ਸਮਪਹਿ = ਅਰਪਦੇ ਹਨ, ਦੇਂਦੇ ਹਨ। }

ਉਹ ਪੁਰਖ (ਕਿਸੇ ਪਦਾਰਥ ਲਈ ਕਿਸੇ ਦੀ) ਸੇਵਾ ਨਹੀਂ ਕਰਦੇ (ਸਗੋਂ ਆਪ) ਸੈਂਕੜੇ ਤੇ ਹਜ਼ਾਰਾਂ (ਪਦਾਰਥ) (ਲੋੜਵੰਦਾਂ ਨੂੰ) ਦਾਨ ਕਰਦੇ ਹਨ।

**ਤਿ ਨਰ ਦੁਲੀਚੈ ਬਹਹਿ**

**ਤਿ ਨਰ ਉਥਪਿ ਬਿਥਪਹਿ ॥**

{ ਉਥਪਿ ਬਿਥਪਹਿ = ਉਠਿਆਂ ਹੋਇਆਂ ਨੂੰ ਚੰਗੀ ਤਰਾਂ ਥਾਪ ਦੇਂਦੇ ਹਨ। }

ਉਹ ਦੁਲੀਚਿਆਂ ਉੱਤੇ ਬਹਿੰਦੇ ਹਨ, ਅਤੇ ਰੁਲਦਿਆਂ ਹੋਇਆਂ ਨੂੰ (ਉੱਚੀ ਪਦਵੀ ਉਤੇ) ਥਾਪ ਦੇਂਦੇ ਹਨ।

**ਸੁਖ ਲਹਹਿ ਤਿ ਨਰ ਸੰਸਾਰਮਹਿ**

**ਅਭੈ ਪਟੁ ਰਿਪ ਮਧਿ ਤਿਹ ॥**

[ਪਟ = *ਤਖਤ, ਕੁਰਸੀ । ਰਿਪ = ਵੈਰੀ]

ਉਹ ਹੀ ਸੰਸਾਰ ਵਿੱਚ ਸੁੱਖ ਲੈਂਦੇ ਹਨ, ਅਤੇ ਵੈਰੀਆਂ ਵਿੱਚ ਨਿਰਭੈਤਾ ਦੇ ਤਖਤ ਉੱਤੇ ਸੱਜਦੇ ਹਨ।

**ਸਕਯਥ ਤਿ ਨਰ ਜਾਲਪੁ ਭਣੈ**

**ਗੁਰ ਅਮਰਦਾਸੁ ਸੁਪ੍ਰਸੰਨ ਜਿਹ ॥ ੨॥੧੧॥**

[ਭਣੈ = ਕਹਿੰਦਾ ਹੈ।]

ਜਾਲਪ (ਭੱਟ) ਕਹਿੰਦਾ ਹੈ ਕਿ ਜਿਨ੍ਹਾਂ ਉੱਤੇ ਗੁਰ ਅਮਰ ਦਾਸ ਜੀ ਪ੍ਰਸੰਨ ਹੋਏ ਹਨ ਉਨ੍ਹਾਂ ਦਾ ਜਨਮ ਸਫਲ ਹੋਗਿਆ ਹੈ ॥ ੧੧ ॥

---

*ਵੇਖੋ ਸੰਸਕ੍ਰਿਤ ਕੋਸ਼।

**ਤੈ ਪਢਿਅਉ ਇਕ ਮਨਿ ਧਰਿਅਉ**
**ਇਕੁ ਕਰਿ ਇਕੁ ਪਛਾਨਿਓ॥**

ਆਪਨੇ ਇਕ (ਵਾਹਿਗੁਰ) ਹੀ ਪੜ੍ਹਿਆ ਹੈ, ਇਕ ਨੂੰ ਹੀ ਮਨ ਵਿੱਚ ਰੱਖਿਆ ਹੈ (ਅਤੇ ਹਮੇਸ਼ਾ ਲਈ); ਇਕ ਦੀ ਹੀ ਪਛਾਨ ਕੀਤੀ ਹੈ।

**ਨਯਣਿ ਬਯਣਿ ਮੁਹਿ ਇਕੁ**
**ਇਕੁ ਦੁਹੁ ਠਾਂਇ ਨ ਜਾਨਿਓ॥**

[ਨਯਣਿ = ਨੇਤ੍ਰ। ਬਯਣਿ = ਬਚਨ,]

ਨੇਤ੍ਰਾਂ ਨਾਲ ਇਕ (ਨੂੰ ਵੇਖਿਆ ਹੈ) ਮੂੰਹੋ ਬਚਨਾਂ ਨਾਲ ਇਕ ਦਾ (ਉਚਾਰਨ ਕੀਤਾ ਹੈ) (ਅਤੇ) ਇਕ ਤੋਂ ਬਿਨਾਂ *ਹੋਰ ਕੋਈ ਦੂਜੀ ਥਾਓ ਨਹੀਂ ਜਾਣੀ।

**ਸੁਪਨਿਇਕੁ ਪਰਤਖਿ ਇਕੁਇਕਸਮਹਿਲੀਣਉ।**

ਸੁਪਨੇ ਵਿੱਚ ਵੀ ਇਕ ਨੂੰ ਅਤੇ ਜਾਗਦਿਆਂ ਹੋਇਆਂ ਭੀ ਇ੍ਕ ਨੂੰ (ਜਾਣਦੇ ਹੋ) (ਸਮਾਧੀ ਵਿੱਚ ਵੀ) ਇਕ ਵਿੱਚ ਮਸਤ ਹੁੰਦੇ ਹੋ।

**ਤੀਸ ਇਕੁ ਅਰ ਪੰਜ ਸਿਧੁ ਪੈਤੀਸ ਨ ਖੀਣਉ॥**

[ਤੀਸ ਇਕ ਅਰ ਪੰਜ = ਛੱਤੀ, ੩੬, ਖੀਣਉ = ਘੱਟ]

ਆਪਨੇ ੩੬, ਛੱਤੀਆਂ,(ਵਿਸ਼ਨ ਦੀਆਂ ੨੪ ਇਕਾਦ-ਸ਼ੀਆਂ ਦੁਰਗਾ ਦੇ ਨੌਰਾਤੇ ੯. ਸ਼ਿਵਜੀ ਦੀ ਸ਼ਿਵਰਾਤ ੧,

---

*ਇਸ ਦਾ ਅਰਥ ਇਹ ਭੀ ਕੀਤਾ ਜਾਂਦਾ ਹੈ, ਕਿ ਤੁਸਾਂ ਨੇ ਦੁਹਾਂ ਥਾਵਾਂ (ਲੋਕ ਪ੍ਰਲੋਕ) ਵਿੱਚ ਇਕ ਨੂੰ ਜਾਣਿਆ ਹੈ।

ਗਣੇਸ ਜੀ ਦਾ ਸੰਕਟ ਚੌਥ ੧. ਸੂਰਜ ਦਾ ਆਦਿਤਵਾਰ ੧ ਵਿੱਚ ਪੂਜਨ ਯੋਗ ਪ੍ਰਮੇਸ਼ਰ ਹੀ ਜਾਣਿਆ ਹੈ (ਅਤੇ) ਪੈਂਤੀਆਂ (੩੦ ਰੋਜ਼ੇ ੫ ਨਮਾਜ਼ਾਂ) ਵਿੱਚ ਉਸ ਵਾਹਿਗੁਰੂ ਨੂੰ ਘੱਟ ਨਹੀਂ ਜਾਤਾ।

**ਇਕਹੁ ਜਿ ਲਾਖੁ ਲਖਹੁ ਅਲਖੁ ਹੈ**
**ਇਕੁ ਇਕੁ ਕਰਿ ਵਰਨਿਅਉ ॥**

ਵਾਹਿਗੁਰੂ ਜੁ ਇਕ ਤੋਂ ਲੱਖ ਅਤੇ ਲਖੋਂ ਅਲੱਖ ਹੋ ਜਾਂਦਾ ਹੈ, ਉਸਨੂੰ ਇਕੋ ਇਕ ਵਰਣਨ ਕੀਤਾ ਹੈ।

**ਗੁਰ ਅਮਰਦਾਸ ਜਾਲਪ ਭਣੈ**
**ਤੂ ਇਕੁ ਲੋੜਹਿ ਇਕੁ ਮੰਨਿਅਉ ॥ ੩ ॥੧੨॥**

[ਭਣੈ = ਕਹਿੰਦਾ ਹੈ।]

ਜਾਲਪ (ਭਟ) ਕਹਿੰਦਾ ਹੈ ਹੇ ਗੁਰ ਅਮਰ ਦਾਸ ਜੀ ਤੁਸੀਂ ਇਕ ਅਕਾਲ ਪੁਰਖ ਨੂੰ ਹੀ ਚਾਹੁੰਦੇ ਹੋ ਅਤੇ ਇਕ ਨੂੰ ਹੀ ਮੰਨਦੇ ਹੋ ॥ ੩ ॥ ੧੨ ॥

**ਜਿ ਮਤਿ ਗਹੀ ਜੈਦੇਵਿ**
**ਜਿ ਮਤਿ ਨਾਮੈ ਸੰਮਾਣੀ॥**

[ਗਹੀ = ਪਕੜੀ]

ਜਿਹੜੀ ਬੁੱਧ ਜੈ ਦੇਵ ਜੀ ਨੇ ਪਕੜੀ ਹੈ (ਤੇ) ਨਾਮ ਦੇਵ ਜੀ ਦੇ ਚਿਤ (ਵਿੱਚ) ਸਮਾਈ ਹੈ।

**ਜਿ ਮਤਿ ਤ੍ਰਿਲੋਚਨ ਚਿਤਿ**

**ਭਗਤ ਕੰਬੀਰਹਿ ਜਾਣੀ ॥**

ਜੁ ਮੱਤ ਤ੍ਰਿਲੋਚਨ (ਭਗਤ ਦੇ) ਚਿਤ ਹੈ ਅਤੇ ਕਬੀਰ ਨੇ ਵੀ ਜਾਣੀ ਹੈ।

**ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ ॥**

[ਕਰਤੂਤ = ਕੰਮ।]

ਹੇ ਭਾਈ ਰੁਕਮਾਂਗਦ ਰਾਜਾ ਦਾ ਕੰਮ ਵੇਖਕੇ ਨਾਮ ਜਪੋ।

**ਅੰਮਰੀਕ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ॥**

ਅੰਮਰੀਕ ਤੇ ਪ੍ਰਹਿਲਾਦ ਭਗਤ ਨੇ ਗੋਬਿੰਦ ਦੀ ਸਰਣ ਪੈਕੇ ਮੁਕਤੀ ਪਾਈ ਹੈ।

**ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ**
**ਸੁ ਮਤਿ ਜਲ੍ਯ ਜਾਣੀ ਜੁਗਤਿ ॥**

ਜਲਯ (ਭਟ) ਕਹਿੰਦਾ ਹੈ (ਗੁਰੂ ਜੀ !) ਤੁਸਾਂ ਨੇ ਲੋਭ ਕ੍ਰੋਧ ਅਤੇ ਤ੍ਰਿਸ਼ਨਾ ਨੂੰ ਛੱਡ ਦਿੱਤਾ ਹੈ ਤੇ ਚੰਗੀ ਮਤ ਵਿੱਚ ਜੁੜਣਾ ਜਾਣਿਆਂ ਹੈ।

**ਗੁਰੁ ਅਮਰਦਾਸੁ ਨਿਜ ਭਗਤੁ ਹੈ**
**ਦੇਖਿ ਦਰਸੁ ਪਾਵਉ ਮੁਕਤਿ ॥ ੪ ॥ ੧੩ ॥**

[ਨਿਜ = ਸੁਭਾਵਕ, ਬਿਨਾ ਬਨਾਏ ।]

ਗੁਰ ਅਮਰਦਾਸ ਜੀ ਸੁਭਾਵਕ ਭਗਤ ਹਨ ਉਨ੍ਹਾਂ ਦਾ ਦਰਸ਼ਨ ਵੇਖਕੇ ਮੁਕਤੀ ਪਾਵੋ ॥ ੪ ॥ ੧੩ ॥

**ਗੁਰੁ ਅਮਰਦਾਸੁ ਪਰਸੀਐ**

**ਪ੍ਰਹਮਿ ਪਾਤਿਕ ਬਿਨਾਸਹਿ ॥**

[ਪ੍ਰਹਮਿ = ਪ੍ਰਿਥਵੀ। ਪਾਤਕ = ਪਾਪ ।]

ਗੁਰ ਅਮਰ ਦਾਸ ਜੀ ਨੂੰ ਪਰਸਨ ਕਰਕੇ ਪ੍ਰਿਥਵੀ ਤੇ (ਕੀਤੇ) (ਸਾਰੇ) ਪਾਪ ਨਾਸ ਹੋ ਜਾਂਦੇ ਹਨ।

**ਗੁਰੁ ਅਮਰਦਾਸੁ ਪਰਸੀਐ**

**ਸਿਧ ਸਾਧਿਕ ਆਸਾਸਹਿ ॥**

[ਆਸਾਸਹਿ = ਚਾਹੁੰਦੇ ਹਨ।]

ਸਤਿਗੁਰ ਜੀ ਦੀ ਸ਼ਰਣ ਲਗਨ ਕਰਕੇ (ਸਾਰੇ) ਸਿੱਧ ਸਾਧਕ ਚਾਹੁਣ ਲੱਗ ਪੈਂਦੇ ਹਨ।

**ਗੁਰੁ ਅਮਦਾਸੁ ਪਰਸੀਐ**

**ਧਿਆਨੁ ਲਹੀਐ ਪਉ ਮੁਕਿਹਿ ॥**

[ਪਉ = ਬਾਜੀ।]

ਗੁਰ ਅਮਰ ਦੇਵ ਜੀ ਨੂੰ ਮਿਲੀਐ (ਅਤੇ ਉਨ੍ਹਾਂ ਦਾ) ਧਿਆਨ ਧਰੀਏ ਤਾਂ (ਸੰਸਾਰ ਦੀ) ਬਾਜੀ ਮੁਕ ਜਾਂਦੀ ਹੈ।

**ਗੁਰੁ ਅਮਰਦਾਸੁ ਪਰਸੀਐ**

**ਅਭਉ ਲਭੈ ਗਉ ਚੁਕਿਹਿ ॥**

{ ਅਭਉ = ਡਰ ਰਹਿਤ, ਵਾਹਿਗੁਰੂ।
ਗਉਂ = ਗੌਂ, ਇੱਛਜਾ। }

ਗੁਰੂ ਦੀ ਚਰਨੀਂ ਲੱਗੀਏ ਤਾਂ ਅਕਾਲ ਪੁਰਖ ਲੱਭ ੈਂਦਾ ਹੈ ਅਤੇ ਵਾਸ਼ਨਾ ਮੁੱਕ ਜਾਂਦੀਆਂ ਹਨ।

ਇਕੁ ਬਿੰਨਿ ਦੁਗਣ ਜੁ ਤਉ ਰਹੈ
ਜਾਸੁ ਮੰਤ੍ਰਿ ਮਾਨਵਹਿ ਲਹਿ ॥

[ਦੁਗਣ = ਦ੍ਵੈਤ। ਮਾਨਵਹਿ = ਮਨੁਖ]

ਜਦ ਮਨੁੱਖ (ਸਤਿਗੁਰ ਅਮਰ ਦੇਵ ਜੀ ਪਾਸੋਂ) ਸ੍ਰੇਸ਼ਟ ਮੰਤ੍ਰ ਲੈਂਦਾ ਹੈ ਤਾਂ ਦ੍ਵੈਤ ਤੋਂ ਬਿਨਾਂ ਜੁ ਇਕ ਵਾਹਿਗੁਰੂ ਹੈ ਉਸ ਵਿੱਚ ਰਹਿੰਦਾ ਹੈ।

ਜਾਲਪਾ ਪਦਾਰਥ ਇਤੜੇ
ਗੁਰ ਅਮਰਦਾਸਿ ਡਿਠੈ ਮਿਲਹਿ ॥ ੫ ॥ ੧੪ ॥

ਜਾਲਪ (ਭਟ ਕਹਿੰਦਾ ਹੈ) ਕਿ ਗੁਰ ਅਮਰ ਦਾਸ ਜੀ ਦੇ ਡਿੱਠਿਆਂ ਹੀ ਏਨੇ ਪਦਾਰਥ ਮਿਲ ਜਾਂਦੇ ਹਨ।

ਸਚੁ ਨਾਮੁ ਕਰਤਾਰੁ ਸੁ ਦ੍ਰਿੜੁ
ਨਾਨਕਿ ਸੰਗ੍ਰਹਿਅਉ ॥

[ਸੰਗ੍ਰਹਿਅਉ = ਚੰਗੀਤਰਾਂ ਅਕੱਠਿਆਂ ਕੀਤਾ ਹੈ।]

ਗੁਰ ਨਾਨਕ ਦੇਵ ਜੀ ਨੇ ਕਰਤਾਰ ਦੇ ਸੱਚੇ ਨਾਮ ਨੂੰ ਪੱਕੀ ਤਰਾਂ ਅਕੱਠਿਆਂ ਕੀਤਾ।

ਤਾਤੇ ਅੰਗਦੁ ਲਹਣਾ ਪ੍ਰਗਟਿ
ਤਾਸੁ ਚਰਣਹ ਲਿਵ ਰਹਿਅਉ ॥

ਉਨ੍ਹਾਂ ਦੇ ਚਰਨਾਂ ਨਾਲ ਲਿਵ ਲਾਕੇ ਲਹਿਣਾ ਜੀ (ਗੁਰ) ਅੰਗਦ (ਨਾਮ ਹੋਕੇ) ਪ੍ਰਗਟ ਹੋਏ।

ਤਿਤੁ ਕੁਲਿ ਗੁਰ ਅਮਰਦਾਸੁ

**ਆਸਾ ਨਿਵਾਸੁ ਤਾਸੁ ਗੁਣ ਕਵਣ ਵਖਾਣਉ ॥**

ਗੁਰ ਅਮਰਦਾਸ ਜੀ (ਜਿਨ੍ਹਾਂ ਦੇ ਦਰ ਉੱਤੇ) ਉਮੈਦਾਂ ਵਸਦੀਆਂ ਹਨ ਉਸੇ (ਗੁਰਿਆਈ ਰੂਪੀ) ਕੁਲ ਵਿੱਚ (ਪ੍ਰਗਟ ਹਨ) ਮੈਂ ਉਨ੍ਹਾਂ ਦੇ ਕਿਹੜੇ ਗੁਣ ਵਰਣਨ ਕਰਾਂ।

**ਜੋ ਗੁਣ ਅਲਪ ਅਗੰਮ**
**ਤਿਨਹ ਗੁਣ ਅੰਤੁ ਨ ਜਾਣਉ ॥**

ਜੁ ਗੁਣ ਅਲਖ ਅਗੰਮ (ਵਾਹਿਗੁਰੂ ਵਿੱਚ ਹਨ ਉਹੀ ਗੁਣ ਗੁਰੂ ਜੀ ਵਿੱਚ ਹਨ) ਇਸ ਲਈ ਉਨ੍ਹਾਂ ਗੁਣਾਂ ਦਾ ਅੰਤ ਨਹੀਂ ਪਾਇਆ ਜਾਂਦਾ।

**ਬੋਹਿਥਉ ਬਿਧਾਤੈ ਨਿਰਮਯੌ**
**ਸਭ ਸੰਗਤਿ ਕੁਲ ਉਧਰਣ ॥**

{ ਬੋਹਥਉ = ਜਹਾਜ। ਨਿਰਮਯੌ = ਬਨਾਇਆ ਹੈ।
ਬਿਧਾਤੈ = ਕਰਮਾਂ ਦਾ ਫਲ ਦੇਣ ਵਾਲਾ, ਵਾਹਿਗੁਰੂ। }

ਵਾਹਿਗੁਰੂ ਨੇ ਗੁਰੂ ਜੀ ਨੂੰ ਇਕ ਜਹਾਜ਼ ਬਨਾਇਆ ਹੈ, ਸਾਰੀ ਸੰਗਤ (ਅਪਨੀਆਂ) ਕੁਲਾਂ ਸਹਿਤ ਸੰਸਾਰ ਸਮੁੰਦ੍ਰ ਤੋਂ) ਪਾਰ ਪਈ ਹੁੰਦੀ ਹੈ।

**ਗੁਰ ਅਮਰਦਾਸ ਕੀਰਤੁ ਕਹੈ**
**ਤ੍ਰਾਹਿ ਤ੍ਰਾਹਿ ਤੁਅ ਪਾਸਰਣ ॥ ੧ ॥ ੧੫ ॥**

ਕੀਰਤ (ਭਟ) ਕਹਿੰਦਾ ਹੈ ਹੇ ਗੁਰ ਅਮਰਦਾਸ ਜੀ ਰੱਖ ਲੌ! ਰੱਖ ਲੌ!! ਮੈਂ ਤੁਹਾਡੀ ਸ਼ਰਨ ਪਿਆ ਹਾਂ ॥ ੧੫ ॥

**ਆਪਿ ਨਰਾਇਣੁ ਕਲਾ ਧਾਰਿ**
**ਜਗ ਮਹਿ ਪਰਵਰਿਯਉ ॥**

[ਪਰਵਰਿਯਉ = ਪ੍ਰਵਿਰਤਹੋਇਆਹੈ, ਫੈਲਿਆਹੈ, ਆਯਾਹੈ।]

ਵਾਹਿਗੁਰੂ ਆਪ ਸ਼ਕਤੀ ਧਾਰ ਕੇ ਜਗਤ ਦੇ ਵਿੱਚ ਆਇਆ ਹੈ।

**ਨਿਰੰਕਾਰਿ ਆਕਾਰੁ ਜੋਤਿ**
**ਜਗ ਮੰਡਲਿ ਕਰਿਯਉ ॥**

ਵਾਹਿਗੁਰੂ ਨੇ (ਗੁਰ ਅਮਰ ਦੇਵ ਜੀ ਦੀ) ਸ਼ਕਲ ਧਾਰ ਕੇ ਜਗਤ ਦੇ ਵਿੱਚ ਅਪਨੀ ਜੋਤ ਦਾ ਪ੍ਰਕਾਸ਼ ਕੀਤਾ ਹੈ।

**ਜਹ ਕਹ ਤਹ ਭਰਪੂਰੁ**
**ਸਬਦੁ ਦੀਪਕਿ ਦੀਪਾਯਉ ॥**

[ਦੀਪਾਯਉ = ਜਗਾਇਆ ਹੈ]

ਜਿਥੇ ਕਿਥੇ ਭਰਪੂਰ (ਰਹਿਣ ਵਾਲੇ ਵਾਹਿਗੁਰੂ ਨੇ) (ਹੁਣ ਗੁਰੂ ਰੂਪ ਹੋਕੇ) ਸ਼ਬਦ ਰੂਪੀ ਦੀਵਾ ਜਗਾਇਆ ਹੈ।

**ਜਿਹ ਸਿਖਹ ਸੰਗ੍ਰਹਿਓ**
**ਤਤੁ ਹਰਿ ਚਰਣ ਮਿਲਾਯਉ ॥**

{ ਸੰਗ੍ਰਹਿਓ = ਅਕੱਠਾ ਕੀਤਾ ਹੈ।
ਤਤੁ = ਅਸਲੀਅਤ, ਸਾਰ ਵਸਤੂ। }

ਜਿਨ੍ਹਾਂ ਸਿੱਖਾਂ ਨੇ ਅਸਲੀਅਤ ਨੂੰ ਅਕੱਠਿਆਂ ਕੀਤਾ ਹੈ, ਉਹ ਵਾਹਿਗੁਰੂ ਦੇ ਚਰਨਾਂ ਨਾਲ ਮਿਲਾਏ ਗਏ ਹਨ।

**ਨਾਨਕ ਕੁਲਿ ਨਿੰਮਲੁ ਅਵਤਰਿਉ**
**ਅੰਗਦ ਲਹੰਣੇ ਸੰਗਿ ਹੁਅ ॥**

ਗੁਰ ਅਮਰਦਾਸ ਜੀ (ਗੁਰ) ਨਾਨਕ ਦੇਵ ਜੀ ਦੀ ਨਿਰਮਲ ਕੁਲ ਵਿੱਚ ਪ੍ਰਗਟੇ ਹਨ, ਲਹਿਣਾ ਜੀ ਜੁ (ਗੁਰ) ਅੰਗਦ ਜੀ ਹੋਏ ਉਨ੍ਹਾਂ ਨਾਲ ਰਹੇ।

**ਗੁਰ ਅਮਰਦਾਸ ਤਾਰਣ ਤਰਣ**
**ਜਨਮ ਜਨਮ ਪਾ ਸਰਣਿ ਤੁਅ ॥ ੨ ॥ ੧੬ ॥**

(ਤਰਣ = ਜਹਾਜ)

ਹੇ ਗੁਰ ਅਮਰ ਦਾਸ ਜੀ ਤੁਸੀਂ ਜਨਮਾਂ ਜਨਮਾਤ੍ਰਾਂ ਦੇ (ਪਾਪੀਆਂ ਨੂੰ) ਤਾਰਨ ਲਈ ਜਹਾਜ਼ ਹੋ (ਮੈਨੂੰ ਭੀ ਰੱਖ ਲੌ) ਮੈਂ ਤੁਹਾਡੀ ਸ਼ਰਨ ਹਾਂ ॥ ੧੬ ॥

**ਜਪੁ ਤਪੁ ਸਤੁ ਸੰਤੋਖੁ ਪਿਖਿ**
**ਦਰਸਨੁ ਗੁਰ ਸਿਖਹ ॥**

ਹੇ ਗੁਰੂ ਜੀ ਜਦ ਸਿੱਖ ਆਪ ਦੇ ਦਰਸ਼ਨ ਕਰਦੇ ਹਨ ਤਾਂ ਜਪ, ਤਪ, ਸਤ, ਸੰਤੋਖ (ਉਨ੍ਹਾਂ ਨੂੰ ਪ੍ਰਾਪਤ ਹੋ ਜਾਂਦੇ ਹਨ)

**ਸਰਣਿ ਪਰਹਿ ਤੇ ਉਬਰਹਿ**
**ਛੋਡਿ ਜਮਪੁਰ ਕੀ ਲਿਖਹ ॥**

[ਉਬਰੇ = ਤਰ ਗਏ ਹਨ]

ਜੁ ਤੁਹਾਡੀ ਸਰਣ ਲਗੇ ਹਨ ਉਹ ਜਮ ਦੀ ਲਿਖਤ ਨੂੰ ਛੱਡਕੇ ਤਰ ਗਏ ਹਨ।

**ਭਗਤਿ ਭਾਇ ਭਰਪੂਰੁ ਰਿਦੈ ਉਚਰੈ ਕਰਤਾਰੈ॥**

(ਹੇ ਗੁਰੂ ਜੀ ਆਪਦਾ) ਰਿਦਾ ਪ੍ਰੇਮਾ ਭਗਤੀ ਨਾਲ ਭਰਪੂਰ ਹੈ ਸਤਿ ਕਰਤਾਰ ਸਤਿ ਕਰਤਾਰ ਉਚਾਰਦੇ ਹੋ।

**ਗੁਰ ਗਉਹਰੁ ਦਰੀਆਉ**
**ਪਲਕ ਡੁਬੰਤ੍ਹ ਤਾਰੈ॥**

[ਗਉਹਰ = ਮੋਤੀ। ਪਲਕ = ਨਿਮਖ।]

ਗੁਰੂ ਜੀ ਤੁਸੀਂ ਸੁੱਚੇ ਮੋਤੀ ਹੋ (ਮੋਹ ਰੂਪੀ) ਦਰਜਾਇ ਵਿੱਚ ਡੁਬਦਿਆਂ ਹੋਇਆਂ ਨੂੰ ਇਕ ਨਿਮਖ ਵਿੱਚ ਤਾਰ ਲੈਂਦੇਹੋ।

**ਨਾਨਕੁ ਕੁਲਿ ਨਿੰਮਲੁ ਅਵਤਰ੍ਹਉ**
**ਗੁਣ ਕਰਤਾਰੈ ਉਚਰੈ॥**

ਤੁਸਾਂ ਨੇ ਗੁਰ ਨਾਨਕ ਦੇਵ ਜੀ ਦੀ (ਗੁਰਿਆਈ ਰੂਪੀ) ਨਿਰਮਲ ਕੁਲ ਵਿੱਚ ਜਨਮ ਲਿਆ ਹੈ (ਅਤੇ) ਕਰਤਾਰ ਦੇ ਗੁਣ ਉਚਾਰਦੇ ਹੋ।

**ਗੁਰੁ ਅਮਰਦਾਸੁ ਜਿਨ ਸੇਵਿਅਉ**
**ਤਿਨ੍ਹ ਦੁਖੁ ਦਰਿਦ੍ਰੁ ਪਰ ਹਰਿ ਪਰੈ॥ ੩॥ ੧੭॥**

(ਦਰਿਦ੍ਰੁ = ਗਰੀਬੀ।)

ਹੇ ਗੁਰ ਅਮਰ ਦਾਸ ਜੀ ਜਿਨ੍ਹਾਂ ਨੇ ਤੁਹਾਨੂੰ ਸੇਵਿਆ ਹੈਂ ਉਨ੍ਹਾਂ ਦਾ ਦੁਖ ਤੇ ਗਰੀਬੀ ਪਰੇ ਹਟ ਗਏ ਹਨ॥੩॥੧੭॥

**ਚਿਤਿ ਚਿਤਵਉ ਅਰਦਾਸਿ ਕਹਉ**
**ਪਰੁ ਕਹਿ ਭਿ ਨ ਸਕਉ॥**

(ਹੇ ਗੁਰੂ ਜੀ) ਦਿਲ ਵਿੱਚ ਸੋਚਦਾ ਹਾਂ ਕਿ ਬੇਨਤੀ ਕਰਾਂ ਪਰ ਆਖ ਨਹੀਂ ਸਕਦਾ।

**ਸਰਬ ਚਿੰਤ ਤੁਝੁ ਪਾਸਿ**
**ਸਾਧ ਸੰਗਤਿ ਹਉ ਤਕਉ ॥**

ਸਾਰੀਆਂ ਚਿੰਤਾ (ਤਾਂ) ਤੁਹਾਨੂੰ ਹੀ ਹਨ ਮੈਂ ਤਾਂ (ਇਕ) ਸਾਧ ਸੰਗਤ ਹੀ ਤਕਦਾ (ਮੰਗਦਾ) ਹਾਂ।

**ਤੇਰੈ ਹੁਕਮਿ ਪਵੈ ਨੀਸਾਣੁ**
**ਤਉ ਕਰਉ ਸਾਹਿਬ ਕੀ ਸੇਵਾ ॥**

ਤੁਹਾਡੇ ਹੁਕਮ ਦਾ ਨਿਸ਼ਾਨ ਮੈਨੂੰ ਮਿਲੇ ਤਾਂ ਮੈਂ ਵਾਹਿਗੁਰੂ ਦੀ ਸੇਵਾ ਕਰਾਂ।

**ਜਬ ਗੁਰੁ ਦੇਖੈ ਸੁਭ ਦਿਸਟਿ**
**ਨਾਮੁ ਕਰਤਾ ਮੁਖਿ ਮੇਵਾ ॥**

{ ਸੁਭ ਦਿਸਟਿ = ਚੰਗੀ ਨਿਗਾਹ, ਮੇਹਰ ਦੀ ਨਜ਼ਰ
ਮੇਵਾ = ਸਮਾਉਂਦਾ ਹੈ, ਮਿਉਂਦਾ ਹੈ। }

ਹੇ ਗੁਰੂ ਜੀ ਜਦ ਤੁਸੀਂ ਕ੍ਰਿਪਾ ਦੀ ਨਜ਼ਰ ਨਾਲ ਵੇਖੋਗੇ ਤਾਂ ਵਾਹਿਗੁਰੂ ਦਾ ਨਾਓਂ ਮੇਰੇ ਮੂੰਹ ਵਿੱਚ ਸਮਾਏਗਾ।

**ਅਗਮ ਅਲਖ ਕਾਰਣ ਪੁਰਖ**
**ਜੋ ਫੁਰਮਾਵਹਿ ਸੋ ਕਹਉ ॥**

(ਜੁ ਕੁਛ) ਅਗਮ! ਅਲਖ (ਜਗਤ ਦਾ) ਕਾਰਨ ਵਾਹਿਗੁਰੂ ਹੁਕਮ ਕਰਦਾ ਹੈ ਉਹ ਤੁਸੀਂ ਕਹਿੰਦੇ ਹੋ।

ਗੁਰ ਅਮਰਦਾਸ ਕਾਰਣ ਕਰਣ
ਜਿਵ ਤੂ ਰਖਹਿ ਤਿਵ ਰਹਉ ॥ ੪ ॥ ੧੮ ॥

ਹੇ ਕਰਨ ਕਾਰਨ ਗੁਰ ਅਮਰ ਦੇਵ ਜੀ ਤੁਸੀਂ ਜਿਵੇਂ ਮੈਨੂੰ ਰਖੋਗੇ ਮੈਂ ਤਿਵੇਂ ਰਹਾਂਗਾ ॥ ੪ ॥ ੧੮ ॥

ਭਿਖੇ ਕੇ ॥

ਗੁਰੁ ਗਿਆਨੁ ਅਰੁ ਧਿਆਨੁ
ਤਤ ਸਿਉ ਤਤੁ ਮਿਲਾਵੈ ॥

(ਤਤ = ਬ੍ਰਹਮ । ਤਤੁ = ਬ੍ਰਹਮ ਰੂਪ।]

ਗੁਰੂ ਗਯਾਨ ਅਰ ਧਿਆਨ (ਦੀ ਪ੍ਰਪਕਤਾ ਦਸਕੇਇਸ ਜੀਵ ਨੂੰ) ਬ੍ਰਹਮ ਰੂਪ ਕਰਕੇ ਬ੍ਰਹਮ ਨਾਲ ਮਿਲਾ ਦੇਂਦਾ ਹੈ।

ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ॥

ਸਚਮੁਚ (ਗੁਰੂ ਜੀ ਨੇ) ਸਚ ਨੂੰ ਜਾਨਿਆਂ ਹੈ (ਅਤੇ) ਇਕ ਨਾਲ ਪ੍ਰੇਮ ਲਾਇਆ ਹੈ।

ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ॥

(ਪਵਣ = ਵਾਸ਼ਨਾ)

ਕਾਮ ਕ੍ਰੋਧ ਨੂੰ ਵੰਸ ਕੀਤਾ ਹੈ (ਹੁਣ) ਵਾਸ਼ਨਾ ਉਡਦੀ ਤੇ ਦੌੜਦੀ ਨਹੀਂ।

ਨਿਰੰਕਾਰ ਕੈ ਵਸੈ ਦੇਸਿ
ਹੁਕਮੁ ਬੁਝਿ ਬੀਚਾਰੁ ਪਾਵੈ॥

ਨਿਰੰਕਾਰ ਦੇ ਦੇਸ ਵਸਦੇ ਹਨ, ਹੁਕਮ ਨੂੰ ਬੁਝਨਾ

ਹੀ (ਆਪਨੇ) ਹਿਰਦੇ ਵਿੱਚ ਵੀਚਾਰ ਪਾਈ ਹੈ।

**ਕਲਿ ਮਾਹਿ ਰੂਪੁ ਕਰਤਾ ਪੁਰਖੁ**
**ਸੋ ਜਾਣੈ ਜਿਨਿ ਕਿਛੁ ਕੀਅਉ ॥**

ਕਲਜੁਗ ਵਿੱਚ ਤਾਂ (ਗੁਰੂ ਜੀ) ਵਾਹਿਗੁਰੂ ਦਾ ਰੂਪ ਹੋਏ ਹਨ, ਪਰ ਜਾਣਦਾ ਉਹ ਹੈ ਜਿਸਨੇ ਕੁਛ(ਸੇਵਾ) ਕੀਤੀ ਹੈ।

**ਗੁਰੁ ਮਿਲ੍ਹਉ ਸੋਇ ਭਿਖਾ ਕਹੈ**
**ਸਹਜ ਰੰਗਿ ਦਰਸਨੁ ਦੀਅਉ ॥ ੧ ॥ ੧੯॥**

ਭਿਖਾ (ਭੱਟ) ਕਹਿੰਦਾ ਹੈ (ਮੈਨੂੰ) ਐਹੋ ਜਿਹਾ ਗੁਰੂ ਮਿਲਿਆ ਹੈ ਜਿਸਨੇ ਦਰਸ਼ਨ ਦੇਕੇ ਸਹਿਜੇ ਹੀ (ਨਾਮ) ਰੰਗ ਚਾੜ ਦਿੱਤਾ ਹੈ।

**ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥**

ਮੈਂ ਸੰਤਾਂ ਨੂੰ ਟੋਲ ਟੋਲਕੇ ਰਹਿ ਗਿਆ ਹਾਂ (ਭੇਖਧਾਰੀ) ਸਾਧੂ ਕਈ ਤਰ੍ਹਾਂ ਦੇ ਡਿੱਠੇ ਸਨ।

**ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥**

ਸੰਨਿਆਸੀਆਂ, ਤਪਸ੍ਵੀਆਂ ਅਤੇ ਮੂੰਹ ਦਿਆਂ ਮਿਠਿਆਂ ਪੰਡਤਾਂ ਨੂੰ ਵੀ ਵੇਖਿਆ।

**ਬਰਸੁ ਏਕੁ ਹਉ ਫਿਰਿਓ**
**ਕਿਨੈ ਨਹੁ ਪਰਚਉ ਲਾਯਉ ॥**

(ਪਰਚਉ = ਪ੍ਰੇਮ)

(ਬਾਹਲਾ ਕੀ ਕਹਿਣਾ ਹੈ) ਇਕ ਸਾਲ ਮੈਂ ਫਿਰਦਾ

ਰਿਹਾ ਕਿਸੇ ਨੇ ਵੀ ਵਾਹਿਗੁਰੂ ਨਾਲ ਮੇਰਾ ਪ੍ਰੇਮ ਨ ਲਾਇਆ।

**ਕਹਤਿਅਹ ਕਹਤੀ ਸੁਣੀ ਰਹਤ ਕੋ**
**ਖੁਸੀ ਨ ਆਯਉ ॥**

ਕਹਿਣੀ ਹੀ ਕਹਿਣੀ ਸੁਣੀ (ਉਨ੍ਹਾਂ ਦੀ) ਰਹਿਤ ਵੇਖਕੇ (ਮੈਂ) ਖੁਸ਼ੀ ਨਾ ਹੋਇਆ।

**ਹਰਿ ਨਾਮੁ ਛੋਡਿ ਦੂਜੈ ਲਗੇ**
**ਤਿਨਕੇ ਗੁਣ ਹਉ ਕਿਆ ਕਹਉ ॥**

(ਮੈਂ ਸੰਨਿਆਸੀਆਂ ਸਾਧੂਆਂ ਪੰਡਤਾਂ ਆਦਿਕਾਂ ਦੇ ਪਖੰਡਾਂ ਦਾ ਕੀ ਵਰਣਨਕਰਾਂਇਕੋਗੱਲਕਹਿੰਦਾਹਾਂ ਕਿ) ਜਿਹੜੇ ਵਾਹਿਗੁਰੂ ਦੇ ਨਾਮ ਨੂੰ ਛੱਡਕੇ ਦੂਜੇ ਪਾਸੇ ਲਗੇ ਹੋਏ ਸਨ ਉਨ੍ਹਾਂ ਦੇ ਗੁਣ (ਔਗੁਣ) ਕੀ ਦੱਸਾਂ।

**ਗੁਰ ਦਯਿ ਮਿਲਾਯਉ ਭਿਖਿਆ**
**ਜਿਵ ਤੂ ਰਖਹਿ ਤਿਵ ਰਹਉ ॥ ੩ ॥ ੨੦ ॥**

[ਦਯਿ = ਪ੍ਰਮਾਤਮਾਂ]

ਓਏ ਭਿਖਿਆ ! ਹੁਣ ਤਾਂ ਤੈਨੂੰ ਪ੍ਰਮਾਤਮਾਂ ਨੇ ਗੁਰੂ ਮਿਲਾ ਦਿੱਤਾ ਹੈ ਜਿਵੇਂ ਗੁਰੂ ਰਖੀ ਓਵੇਂ ਰਹੋ ॥ ੨ ॥ ੨੦ ॥

**ਪਹਿਰਿ ਸਮਾਧਿ ਸਨਾਹੁ ਗਿਆਨਿ**
**ਹੈ ਆਸਣਿ ਚੜਿਅਉ ॥**

[ਸਨਾਹੁ = ਸੰਜੋਅ। ਹੈ = ਘੋੜਾ]

(ਗੁਰ ਜੀ ਤੁਸਾਂ ਨੇ) ਸਮਾਧੀ ਲਾਉਣ ਦੀ ਸੰਜੋਅ

ਪਹਿਨੀ ਹੈ ਗਯਾਨ ਰੂਪੀ ਘੋੜੇ ਉਤੇ ਅਸਵਾਰ ਹੋਏ ਹੋ।

**ਧੰਮ ਧਨਖੁ ਕਰ ਗਹਿਓ ਭਗਤ**
**ਸੀਲਹ ਸਰਿ ਲੜਿਅਉ ॥**

{ ਕਰ = ਹੱਥ। ਗਹਿਓ = ਫੜਿਆ ਹੈ
ਸਰਿ = ਤੀਰ। ਸੀਲ = ਸੁਧ ਆਚਰਨ }

ਹੱਥ ਵਿੱਚ ਧਰਮ ਦਾ ਧਨਖ ਫੜਿਆ ਹੈ, ਭਗਤੀ ਅਤੇ ਸੁੱਧ ਆਚਰਨ ਦਾ ਤੀਰ ਲੈਕੇ (ਸ਼ਾਂਤਮਈ) ਜੁੱਧ ਕੀਤਾ ਹੈ।

**ਭੈ ਨਿਰਭਉ ਹਰਿ ਅਟਲੁ ਮਨਿ**
**ਸਬਦਿ ਗੁਰ ਨੇਜਾ ਗਡਿਓ ॥**

ਡਰ ਤੋਂ ਨਿਡਰ ਹੋ ਗਏ ਹੋ, ਗੁਰੂ ਦੇ ਉਪਦੇਸ਼ ਨਾਲ ਜੁ ਵਾਹਿਗੁਰੂ ਨੂੰ ਅਟੱਲ ਮੰਨਿਆਂ ਹੈ ਇਹ ਨੇਜਾ ਗੱਡਿਆ ਹੈ।

**ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ॥**

(ਅਪਤੁ = ਬੇਪੱਤੇ, ਬਿਇਜ਼ਤੇ,)

ਕੁਪੱਤੇ ਪੰਜ ਦੂਤ ਜੁ ਕਾਮ ਕ੍ਰੋਧ ਲੋਭ ਮੋਹ ਆਦਿਕ ਹਨ ਉਨ੍ਹਾਂ ਦਾ ਚੰਗੀ ਤਰ੍ਹਾਂ ਨਾਸ ਕੀਤਾ ਹੈ।

**ਭਲਉ ਭੂਹਾਲੁ ਤੇਜੋ ਤਨਾ**
**ਨ੍ਰਿਪਤਿ ਨਾਥ ਨਾਨਕ ਬਰਿ ॥**

{ ਭਲਉ = ਭੱਲਾ। ਭੂਹਾਲ = ਰਾਜਾ।
ਤੇਜੋ ਤਨਾ = ਤੇਜ (ਮਲਦਾ) ਪੁਤ।
ਨ੍ਰਿਪਤ ਨਾਥ = ਰਾਜਿਆਂ ਦੇ ਰਾਜੇ। }

ਹੇ ਸ੍ਰੀ ਤੇਜ ਮਲ ਜੀਦੇਸਪੁਤ੍ਰ, ਭਲਿਆਂ ਦੀ ਕੁਲ ਦੇ ਰਾਜੇ, (ਸ੍ਰੀ ਗੁਰ ਅਮਰ ਦੇਵ ਜੀ) ਗੁਰ ਨਾਨਕ ਸਾਹਿਬ ਜੀ ਦੇ ਵਰ ਕਰਕੇ ਆਪ ਰਾਜਿਆਂ ਦੇ ਰਾਜੇ ਹੋ।

**ਗੁਰ ਅਮਰਦਾਸ ਸਚੁ ਸਲ੍ਯ ਭਣਿ**
**ਤੈ ਦਲੁ ਜਿਤਉ ਇਵ ਜੁਧੁ ਕਰਿ॥ ੧ ॥ ੨੧ ॥**

ਹੇ ਗੁਰ ਅਮਰਦਾਸ ਜੀ ਸਲ੍ਯ (ਭੱਟ) ਸਚ ਕਹਿੰਦਾ ਹੈ ਤੁਸਾਂ ਨੇ ਇਸ ਤਰ੍ਹਾਂ (ਉਤੇ ਕਹੇ ਅਨੁਸਾਰ) ਯੁਧ ਕਰਕੇ (ਕਾਮ ਕ੍ਰੋਧਾਦਿਕ ਆਸੁਰੀ ਸੰਪਦਾ ਦੀ) ਫੌਜ ਨੂੰ ਜਿੱਤ ਲਿਆ ਹੈ ॥ ੧ ॥ ੨੧ ॥

**ਘਨਹਰ ਬੂੰਦ ਬਸੁਅ ਰੋਮਾਵਲਿ**
**ਕੁਸਮ ਬਸੰਤ ਗਨੰਤ ਨ ਆਵੈ ॥**

{ ਘਨਹਰ = ਬੱਦਲ। ਬਸੁਅ ਧਰਤੀ।
ਰੋਮਾਵਲ = (ਰੋਮ+ਆਵਲਿ) ਰੋਮਾਂ ਦੀ ਕਤਾਰ,
ਬਨਾਸਪਤੀ। ਕੁਸ਼ਮ = ਫੁਲ। }

ਬੱਦਲਾਂ ਦੀਆਂ ਬੂੰਦਾਂ, ਧਰਤੀ ਦੀ ਬਨਾਸਪਤੀ ਦੇ ਪੱਤ੍ਰ ਆਦਿਕ ਅਤੇ ਬਸੰਤ ਰੁਤ ਦੇ ਫੁੱਲਾਂ ਦੀ ਗਿਣਤੀ ਨਹੀਂ ਆਉਂਦੀ।

**ਰਵਿ ਸਸਿ ਕਿਰਣਿ ਉਦਰੁ ਸਾਗਰ ਕੋ**
**ਗੰਗ ਤਰੰਗ ਅੰਤੁ ਕੋ ਪਾਵੈ ॥**

{ ਰਵਿ = ਸੂਰਜ। ਸਸਿ = ਚੰਨ। ਉਦਰੁ = ਪੇਟ।
ਸਾਗਰ = ਸਮੁੰਦ੍ਰ। ਤਰੰਗ = ਲਹਿਰਾਂ। }

ਸੂਰਜ ਤੇ ਚੰਨ ਦੀਆਂ ਕਿਰਣਾਂ, ਸਮੁੰਦ੍ਰ ਦਾ ਪੇਟ ਅਤੇ ਗੰਗਾ ਨਦੀ ਦੀਆਂ ਲਹਿਰਾਂ ਦਾ ਅੰਤ ਕੌਣ ਪਾ ਸਕਦਾ ਹੈ।

**ਰੁਦ੍ਰ ਧਿਆਨ ਗਿਆਨ ਸਤਿਗੁਰ ਕੇ**
**ਕਬਿ ਜਨ ਭਲ੍ਯ ਉਨਹ ਜੋੁ ਗਾਵੈ ॥**

[ਰੁਦ੍ਰ = ਸ਼ਿਵਜੀ।]

ਹੇ ਸਤਿਗੁਰ ਜੀ! ਇਸੇਤਰਾਂ ਸ਼ਿਵਜੀ ਦੇ *ਧਿਆਨ ਦੇ ਗਜਾਨ ਦਾ ਅੰਤ ਨਹੀਂ ਪਰ ਭਲਾ ਜੇ ਕਦੀ ਕਵੀਉਤਲਿਆਂ ਸਾਰਿਆਂ ਨੂੰ ਗਾਉਂ ਲੈਣ ਅਰਥਾਤ (ਅੰਤ ਪਾ ਲੈਣ ਤਾਂ ਕੋਈ ਅਸਚਰਜ ਨਹੀਂ ਪਰ:–)

**ਭਲੇ ਅਮਰਦਾਸ ਗੁਣ ਤੇਰੇ**
**ਤੇਰੀ ਉਪਮਾ ਤੋਹਿ ਬਨਿ ਆਵੈ ॥ ੧ ॥**
**੨੨ ॥ ੯ ॥ ੧੯ ॥ ੬੦ ॥**

ਹੇ ਗੁਰ ਅਮਰਦਾਸ ਜੀ ਤੁਹਾਡੇ ਗੁਣ ਸਭ ਤੋਂ ਉੱਤਮ ਹਨ ਤੁਹਾਡੀ ਉਪਮਾਂ ਤੁਹਾਨੂੰ ਹੀ ਫਬਦੀ ਹੈ।

ਭਾਵ ਅਜੇਹੀ ਕੋਈ ਵਸਤ ਨਹੀਂ ਜਿਸਦੀ ਉਪਮਾ ਆਪ ਨੂੰ ਦਿੱਤੀ ਜਾਵੇ, ਆਪ ਅਨੂਪਮ ਹੋ ਆਪਦੇ ਗੁਣ ਗਿਣਤੀ ਰਹਿਤ ਹਨ ॥ ੫ ॥ ੨੨ ॥ ੧੯ ॥ ੬੦ ॥

---

*ਹਿੰਦੂ ਸ਼ਾਸਤ੍ਰਾਂ ਵਿੱਚ ਮੰਨਿਆਂ ਹੋਇਆ ਹੈ ਕਿ ਸ਼ਿਵਜੀ ਦੀ ਸਮਾਧੀ ਦਾ ਅੰਤ ਨਹੀਂ ਕਿਉਂ ਕਿ ਇਕ ਇਕ ਸਮਾਧੀ ਅਠਾਸੀ ਅਠਾਸੀ ਹਜ਼ਾਰ ਵਰ੍ਹੇ ਦੀ ਲਿਖੀ ਹੈ।

# ਸਵਈਏ ਮਹਲੇ ਚਉਥੇ ਕੇ ੪

ੴ ਸਤਿਗੁਰਪ੍ਰਸਾਦਿ ॥

**ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥**

ਇਕ ਮਨ ਹੋਕੇ ਪੂਰਨ ਵਾਹਿਗੁਰੂ ਨੂੰ ਚੇਤੇ ਕਰੋ ।

**ਗੁਰਪ੍ਰਸਾਦਿ ਹਰਿ ਗੁਨ ਸਦ ਗਾਵਉ ॥**

ਗੁਰੂ ਦੀ ਕ੍ਰਿਪਾ ਨਾਲ ਹਮੇਸ਼ਾ ਹੀ ਹਰੀ ਦੇ ਗੁਣ ਗਾਓ ।

**ਗੁਨ ਗਾਵਤ ਮਨਿ ਹੋਇ ਬਿਗਾਸਾ ॥**

(ਬਿਗਾਸਾ = ਖਿੜਾਓ, ਅਨੰਦ ।)

ਗੁਣ ਗਾਉਣ ਨਾਲ ਮਨ ਖਿੜ ਜਾਂਦਾ ਹੈ ।

**ਸਤਿਗੁਰ ਪੂਰਿ ਜਨਹ ਕੀ ਆਸਾ ॥**

(ਜਨਹ = ਭਗਤ, ਦਾਸ)

(ਅਤੇ) ਸਤਿਗੁਰੂ (ਗੁਰ ਰਾਮ ਦਾਸ) ਜੀ ਅਪਨੇ ਦਾਸ ਦੀ ਮਨਸ਼ਾ ਪੂਰੀ ਕਰਦੇ ਹਨ ।

**ਸਤਿਗੁਰੁ ਸੇਵਿ ਪਰਮ ਪਦੁ ਪਾਯਉ ॥**

(ਪਰਮ ਪਦ = ਵਡੀ ਪਦਵੀ, ਮੁਕਤੀ)

ਗੁਰੂ ਰਾਮਦਾਸ ਜੀ ਦੀ ਸੇਵਾ ਕਰਕੇ ਮੁਕਤੀ ਪਾਓ ।

**ਅਬਿਨਾਸੀ ਅਬਿਗਤੁ ਧਿਆਯਉ ॥**

(ਅਬਿਗਤ = ਅਚਲ ਅਗਿੜ)

ਨਾਸ ਰਹਿਤ ਅਤੇ ਅਚਲ (ਵਾਹਿਗੁਰੂ) ਨੂੰ ਯਾਦ ਕਰੋ ।

**ਤਿਸੁ ਭੇਟੇ ਦਾਰਿਦ੍ਰ ਨ ਚੰਪੈ ॥**

{ ਭੇਟੇ = ਮਿਲੇ। ਦਾਰਿਦ੍ਰ = ਗਰੀਬੀ।
ਨ ਚੰਪੈ = ਨਹੀਂ ਦਬਾਉਂਦੀ। }

ਉਸ (ਗੁਰੂ)ਨੂੰਮਿਲਣ ਨਾਲਗਰੀਬੀਨਹੀਂਦਬਾਉਂਦੀ।

**ਕਲ੍ਯ ਸਹਾਰੁ ਤਾਸੁ ਗੁਣ ਜੰਪੈ ॥**

[ਜੰਪੈ = ਜਪਦਾ ਹੈ।]

ਕਲਜ ਸਹਾਰ (ਭਟ) ਉਸੇ ਗੁਰੂ ਦੇ ਗੁਣਾਂ ਦਾ ਜਾਪ ਕਰਦਾ ਹੈ।

**ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ॥**

{ ਸੁਜਨ ਜਨ = (ਜਨ = ਮਨੁਖ, ਲੋਕ, ਦਾਸ ਭਗਤ)
= ਜੁ ਮਨੁਖਾਂ ਵਿਚੋਂਸ੍ਰੇਸ਼ਟਹਨ।ਬਿਮਲ = ਨਿਰਮਲ }

(ਹੇ ਭਾਈ ਤੁਸੀਂ ਭੀ ਉਸ) ਜਨਾਂ ਵਿਚੋਂ ਉੱਤਮ ਜਨ ਦੇ ਨਿਰਮਲ ਗੁਣ ਗਾਓ।

**ਅਮਿਅ ਨਾਮੁ ਜਾਕਉ ਫੁਰਿਆ ॥**

[ਅਮਿਅ = ਅੰਮ੍ਰਿਤ]

ਜਿਸ ਨੂੰ ਅੰਮ੍ਰਿਤ ਰੂਪੀ ਨਾਮ ਫੁਰਿਆ ਹੈ।

**ਇਨਿ ਸਤਿਗੁਰ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿ ਧਰਿਆ।**

[ਉਰ = ਦਿਲ। ਸਬਦ = ਬਾਣੀ, ਬ੍ਰਹਮ।]

ਇਸ (ਸ੍ਰੀ ਗੁਰੂਰਾਮਦਾਸ ਜੀ ਨੇ) ਸ੍ਰੀ ਗੁਰੂਅਮਰਦਾਸ ਜੀ ਨੂੰ ਸੇਵ ਕੇ ਬਾਣੀ ਦਾ ਅਨੰਦ ਲਿਆ ਹੈ ਅਤੇ ਵਾਹਿਗੁਰੂ ਦੇ

ਨਾਉਂ ਨੂੰ ਦਿਲ ਵਿਚ ਰਖਿਆ ਹੈ।

**ਹਰਿ ਨਾਮ ਰਸਿਕੁ ਗੋਬਿੰਦ ਗੁਣ**
**ਗਾਹਕੁ ਚਾਹਕੁ ਤਤ ਸਮਤ ਸਰੇ ॥**

{ ਰਸਿਕੁ = ਪ੍ਰੇਮੀ । ਚਾਹਕੁ = ਚਾਹੁਣ ਵਾਲੇ।
ਤਤ = ਅਸਲੀਅਤ । ਸਮਤ = ਸ੍ਰੇਸ਼ਟ ਮਤੰ
ਸਰੇ = ਤਲਾ, ਸਰੋਵਰ । }

(ਆਪ) ਹਰ ਨਾਮ ਦੇ ਪ੍ਰੇਮੀ (ਹਨ), ਗੋਬਿੰਦ ਦੇ ਗੁਣਾਂ ਦੇ ਗਾਹਕ ਹਨ, ਅਸਲੀਅਤ ਨੂੰ ਚਾਹੁੰਦੇ ਹਨ, ਸ੍ਰੇਸ਼ਟ ਮਤ ਦੇ ਸਰੋਵਰ ਹਨ।

**ਕਵਿ ਕਲ੍ਯ ਠਕੁਰ ਹਰ ਦਾਸ ਤਨੇ**
**ਗੁਰ ਰਾਮਦਾਸ ਸਰ ਅਭਰ ਭਰੇ ॥ ੧ ॥**

{ ਠਕੁਰ = ਇਜ਼ਤ ਤੇ ਸ਼ਾਨ ਵਾਲਾ ਖਤਾਬ।
ਭਨੇ = ਪੁਤ । ਅਭਰ = ਖਾਲੀ }

ਕਲਜ ਨਾਮੇ ਕਵੀ (ਆਖਦਾ ਹੈ ਕਿ) ਠਕੁਰ ਹਰਦਾਸ ਦੇ ਸਪੁਤ੍ਰ ਸ੍ਰੀ ਗੁਰੂ ਰਾਮਦਾਸ ਜੀਨੇ ਖਾਲੀ ਤਲਾਵਾਂ ਨੂੰ (ਨਕੋ ਨਕ) ਭਰ ਦਿੱਤਾ ਹੈ ਅਰਥਾਤ ਗਰੀਬਾਂ ਨੂੰ ਨਾਮ ਅਤੇ ਧਨ ਪਦਾਰਥ ਦਾਨ ਦੇਕੇ ਨਿਹਾਲ ਕਰ ਦਿੱਤਾ ਹੈ।

**ਛੁਟਤ ਪਰਵਾਹ ਅਮਿਅ ਅਮਰਾਪਦ**
**ਅੰਮ੍ਰਿਤ ਸਰੋਵਰ ਸਦ ਭਰਿਆ ॥**

{ ਅਮਿਅ = ਅੰਮ੍ਰਿਤ । ਸਰੋਵਰ = ਤਲਾ
ਪਰਵਾਹ = ਪਾਣੀ ਦਾ ਲਗਾਤਾਰ ਵਹਾਓ । }

{ ਅਮਰਾਪਦ = ਨ ਮਰਨ ਵਾਲੀ ਪਦਵੀ }

ਅੰਮ੍ਰਿਤ ਦਾ ਪਰਵਾਹ ਚਲਦਾ ਹੈ। ਅਮਰ ਪਦਵੀ ਨੂੰ ਪੁਚਾਨ ਵਾਲੇ ਅੰਮ੍ਰਿਤ (ਨਾਮ) ਦਾ ਤਲਾ ਸਦਾ ਹੀ (ਲਬਾਲਬ) ਭਰਿਆ ਰਹਿੰਦਾ ਹੈ।

**ਤੇ ਪੀਵਹਿ ਸੰਤ ਕਰਹਿ ਮਨਿ ਮਜਨੁ**
**ਪੁਬ ਜਿਨਹੁ ਸੇਵਾ ਕਰੀਆ ॥**

{ ਤੇ = ਉਹ। ਮਨਿ = ਮਨਦਾ, ਆਤਮੇ ਦਾ, ਆਤਮਿਕ
ਮਜਨੁ = ਇਸ਼ਨਾਨ। *ਪੁਬ = ਪੂਰਬ, ਪਹਿਲੇ। }

ਜਿਨ੍ਹਾਂ ਨੇ ਪਹਿਲੇ ਸੇਵਾ ਕੀਤੀ ਹੈ, ਉਹ ਸੰਤ (ਅੰਮ੍ਰਿਤ) ਛਕਦੇ ਹਨ(ਅਤੇ ਉਸ ਵਿੱਚ)ਆਤਮਿਕ ਇਸ਼ਨਾਨ ਕਰਦੇ ਹਨ।

**ਤਿਨ ਭਉ ਨਿਵਾਰਿ ਅਨ ਭੈ ਪਦੁ ਦੀਨਾ**
**ਸਬਦ ਮਾਤ੍ਰ ਤੇ ਉਧਰ ਧਰੇ ॥**

{ ਨਿਵਾਰਿ = ਦੂਰ ਕਰ ਦਿੱਤਾ ਹੈ।ਅਨ ਭੈ = ਨਿਰਭੈ।
ਸਬਦ ਮਾਤ੍ਰ = ਬਚਨ ਮਾਤ੍ਰ। }

ਉਨ੍ਹਾਂ ਦਾ ਡਰ (ਗੁਰੂ ਨੇ) ਦੂਰ ਕਰ ਦਿੱਤਾ ਹੈ। ਨਿਰ ਭੈ ਪਦਵੀ ਬਖਸ਼ੀ ਹੈ ਬਚਨ ਮਾਤ੍ਰ ਨਾਲ ਹੀ ਤਾਰ ਦਿਤੇ ਹਨ।

**ਕਵਿ ਕਲ੍ਹ ਠਕੁਰ ਹਰਦਾਸ ਤਨੇ**
**ਗੁਰ ਰਾਮਦਾਸ ਸਰ ਅਭਰ ਭਰੇ ॥ ੨ ॥**

ਪਿਛੇ ਅਰਥ ਹੋ ਚੁਕਾ ਹੈ ਵੇਖੋ ਪਹਿਲਾ ਸਵੱਯੇ।

**ਸਤ ਗੁਰਮਤਿ ਗੂੜ੍ਹ ਬਿਮਲ ਸਤ ਸੰਗਤਿ**

---

*ਪੁਬ ਪ੍ਰਾਕ੍ਰਿਤ ਦਾ ਸ਼ਬਦ ਹੈ।

**ਆਤਮੁ ਰੰਗਿ ਚਲੂਲ ਭਯਾ ॥**

{ ਗੂੜ੍ਹ = ਡੂੰਘੀ, ਉੱਚੀ। ਬਿਮਲ = ਮੈਲ ਤੋਂ ਬਿਨਾ
ਚਲੂਲ = ਗੂੜ੍ਹਾ ਲਾਲ ਰੰਗ। ਸਤ = ਨੇਕ* }

ਸਤਿਗੁਰੂ ਜੀ ਦੀ ਮਤ ਡੂੰਘੀ ਪਵਿੱਤ੍ਰ (ਅਤੇ) ਨੇਕ ਹੈ (ਉਨ੍ਹਾਂ ਦੀ) ਸੰਗਤ ਨਾਲੇ ਆਤਮਾ ਨੂੰ ਗੂੜ੍ਹਾ ਲਾਲ ਰੰਗ ਚੜ੍ਹ ਗਿਆ ਹੈ।

**ਜਾਗ੍ਯਾ ਮਨ ਕਵਲੁ ਸਹਜਿ ਪਰਕਾਸ੍ਯਾ**
**ਅਭੈ ਨਿਰੰਜਨੁ ਘਰਹਿ ਲਹਾ ॥**

{ ਅਭੈ = ਨਿਡਰ।ਨਿਰੰਜਨ = ਨਿਰ+ਅੰਜਨ = ਮੈਲ
ਤੋਂ ਰਹਿਤ, ਸੁਧ, ਖਾਲਸ। ਘਰਹਿ = ਘਰ। }

ਮਨ ਜਾਗ ਪਿਆ ਹੈ, (ਰਿਦਾ ਰੂਪ) ਕਵਲ ਫੁਲ ਸਹਿਜੇ ਹੀ ਖਿੜ ਖਿਆ ਹੈ,ਨਿਡਰਵਾਹਿਗੁਰੂ ਘਰ(ਗ੍ਰਿਹਸਤ) ਵਿੱਚ ਹੀ ਪਾ ਲਿਆ ਹੈ।

**ਸਤਗੁਰਿ ਦਯਾਲਿ ਹਰਿ ਨਾਮੁ ਦ੍ਰਿੜਾਇਆ**
**ਤਿਸੁ ਪ੍ਰਸਾਦਿ ਵਸਿ ਪੰਚ ਕਰੇ ॥**

[ਪ੍ਰਸਾਦਿ = ਕ੍ਰਿਪਾ। ਪੰਚ = ਕਾਮ ਕ੍ਰੋਧ, ਹੰਕਾਰ, ਲੋਭ ਮੋਹ।]

ਸਤਿਗੁਰੂ ਜੀ ਨੇ ਦਯਾਲੂ ਵਾਹਿਗੁਰੂ ਦਾ ਨਾਉਂ ਦ੍ਰਿੜ ਕਰਾਯਾ ਹੈ (ਅਤੇ) ਉਨ੍ਹਾਂ ਦੀ ਕ੍ਰਿਪਾ ਨਾਲ ਪੰਜਾਂ (ਕਾਮਾਦਿਕਾਂ) ਨੂੰ (ਅਪਨੇ) ਵਸ ਕਰ ਲਿਆ ਹੈ।

**ਕਵਿ ਕਲ੍ਯ ਠਕੁਰ ਹਰਦਾਸ ਤਨੇ**

---

*ਦੇਖੋ ਸੰਸਕ੍ਰਿਤ ਕੋਸ਼।

**ਗੁਰ ਰਾਮਦਾਸ ਸਰ ਅਭਰ ਭਰੇ ॥ ੩ ॥**

ਅਰਥ ਹੋ ਚੁਕਾ ਹੈ।

**ਅਨਭਉ ਉਨਮਾਨਿ ਅਕਲ ਲਿਵ ਲਾਗੀ**
**ਪਾਰਸੁ ਭੇਟਿਆ ਸਹਜ ਘਰੇ ॥**

{ ਅਨਭਉ = ਡਰ ਤੋਂ ਬਿਨਾਂ। ਲਿਵ = ਇਕ ਰਸ ਬ੍ਰਿਤੀ, ਧਿਆਨ । ਉਨਮਾਨਿ = ਵਜ਼ਨ, ਭਾਵ ਵੀਚਾਰ। ਅਕਲ = ਬੁਧ। }

ਨਿਡਰ ਵਾਹਿਗੁਰੂ ਦਾ ਵੀਚਾਰ ਕਰੀਦਾ ਹੈ, ਅਕਲ ਧਿਆਨ ਵਿੱਚ ਲੱਗ ਗਈ ਹੈ, ਪਾਰਸ (ਰੂਪ ਗੁਰ) ਘਟ ਵਿੱਚ ਸਹਿਜੇ ਹੀ ਮਿਲ ਪਿਆ ਹੈ।

**ਸਤਿਗੁਰ ਪਰਸਾਦਿ ਪਰਮ ਪਦੁ ਪਾਯਾ**
**ਭਗਤਿ ਭਾਇ ਭੰਡਾਰ ਭਰੇ ॥**

{ ਪਰਮਪਦੁ = ਵਡਾ ਮਰਾਤਬਾ, ਮੁਕਤੀ। ਭਗਤਿ ਭਾਇ = ਪ੍ਰੇਮਾ ਭਗਤੀ। }

ਗੁਰੂ ਜੀ ਦੀ ਕ੍ਰਿਪਾ ਨਾਲ ਵੱਡਾ ਮਰਾਤਬਾ ਪਾਇਆ ਹੈ, (ਹੁਣ ਤਾਂ) ਪ੍ਰੇਮਾ ਭਗਤੀ ਨਾਲ ਆਰ ਬੁਖਾਰ ਭਰ ਗਏ ਹਨ, ਭਾਵ ਅੰਦਰ ਬਾਹਰ ਪ੍ਰੇਮ ਹੀ ਪ੍ਰੇਮ ਨਜ਼ਰ ਆਉਂਦਾ ਹੈ।

**ਮੇਟਿਆ ਜਨਮਾਂਤੁ ਮਰਣ ਭਉ ਭਾਗਾ**
**ਚਿਤ ਲਾਗਾ ਸੰਤੋਖ ਸਰੇ ॥**

[ਜਨਮਾਂਤੁ = ਜਨਮ। ਸੰਤੋਖ = ਧੀਰਜ। ਸਰੇ = ਤਲਾਵ।]

(ਹੇ ਗੁਰੂ ਜੀ ਤੁਸਾਂ ਨੇ ਸਿੱਖ ਦਾ) ਜਨਮ, ਮਰਨ ਮੇਟ

ਦਿੱਤਾ ਹੈ, ਡਰ ਛੋੜ ਗਿਆ ਏ, (ਨਾਮ ਵਿੱਚ) ਦਿੱਤ ਲੱਗ ਗਿਆ ਏ, (ਹੁਣ ਤਾਂ ਉਹ) ਧੀਰਜ ਦਾ ਤਲਾ ਹੋ ਗਏ ਹਨ।

**ਕਵਿ ਕਲ੍ ਠਕੁਰ ਹਰਦਾਸ ਤਨੇ**
**ਗੁਰ ਰਾਮਦਾਸ ਸਰ ਅਭਰ ਭਰੇ ॥ ੪ ॥**

ਅਰਥ ਹੋ ਚੁਕਾ ਹੈ।

**ਅਭਰ ਭਰੇ ਪਾਯਉ ਅਪਾਰੁ**
**ਰਿਦ ਅੰਤਰਿ ਧਾਰਿਓ ॥**

[ਅੰਤਰ = ਅੰਦਰ। ਅਭਰ = ਖਾਲੀ।]

ਖਾਲੀਆਂ ਨੂੰ ਭਰ ਦੇਣ ਵਾਲੇ ਬਿਅੰਤ (ਵਾਹਿਗੁਰੂ) ਨੂੰ (ਤੁਸਾਂ ਨੇ) ਪਾਇਆ ਹੈ (ਅਤੇ) ਹਿਰਦੇ ਵਿੱਚ ਟਿਕਾਯਾ ਹੈ।

**ਦੁਖ ਭੰਜਨੁ ਆਤਮ ਪ੍ਰਬੋਧ**
**ਮਨਿ ਤਤੁ ਬੀਚਾਰਿਓ ॥**

[ਭੰਜਨ = ਨਾਸ। ਪ੍ਰਬੋਧ = ਗਿਆਨ। ਤਤ = ਅਸਲੀਯਤ।]

ਦੁਖਾਂ ਦਾ ਨਾਸ ਕਰਨ ਵਾਲਾ (ਜੁ) ਆਤਮ ਗਿਆਨ ਹੈ (ਉਸਦੀ) ਅਸਲੀਯਤ (ਤੁਸਾਂ ਨੇ) ਮਨ ਵਿੱਚ ਵੀਚਾਰੀ ਹੈ।

**ਸਦਾ ਚਾਇ ਹਰਿ ਭਾਇ ਪ੍ਰੇਮ ਰਸੁ ਆਪੇ ਜਾਣਇ॥**

(ਤੁਹਾਨੂੰ) ਹਰੀ ਦੇ ਪ੍ਰੇਮ ਦਾ ਚਾਅ ਹਮੇਸ਼ਾਂ ਰਹਿੰਦਾ ਹੈ, ਪ੍ਰੇਮ ਦੇ ਸੁਆਦ ਨੂੰ ਆਪ ਹੀ ਜਾਣਦੇ ਹੋ।

**ਸਤਗੁਰ ਕੈ ਪ੍ਰਸਾਦਿ ਸਹਜ ਸੇਤੀ ਰੰਗੁ ਮਾਣਇ ॥**

[*ਸਹਜ = ਅਸਲੀ ਅਵਸਥਾ, ਜੋਤ ਸਰੂਪ ਵਾਲੀ ਦਸ਼ਾ ।]

ਸਤਿਗੁਰੂ (ਅਮਰ ਦੇਵ ਜੀ ਦੀ) ਕ੍ਰਿਪਾ ਕਰਕੇ ਅਸਲੀ ਜੋਤ ਸਰੂਪ ਵਾਲੀ-ਅਵਸਥਾ ਨਾਲ ਰੰਗ ਮਾਣਦੇ ਹੋ ।

ਗੁਰਬਾਣੀ ਵਿੱਚ ਇਹ ਸਹਜ ਪਦ ਵੱਖੋ ਵੱਖ ਰੂਪਾਂ ਅਤੇ ਵਖੋ ਵਖ ਅਰਥਾਂ ਵਿੱਚ ਆਇਆ ਹੈ, ਕਿਧਰੇ ਗਿਆਨ ਦਾ, ਕਿਧਰੇ ਵੀਚਾਰ ਦਾ, ਕਿਧਰੇ ਸ਼ਾਂਤੀ ਦਾ, ਕਿਧਰੇ ਧੀਰਜ ਦਾ, ਕਿਧਰੇ ਸੁਖ ਦਾ ਅਤੇ ਕਿਧਰੇ ਸੁਭਾਵ ਦਾ, ਰੂਪ ਵਿੱਚ ਕਿਧਰੇ ਜੱਜਾ ਮੁਕਤਾ ਹੈ ਕਿਧਰ ਸਿਹਾਰੀ ਹੈ, ਕਿਧਰੇ ਔਂਕੜ ਤੇ ਕਿਧਰੇ ਲਾਂ ਹੈ ।

**ਨਾਨਕ ਪ੍ਰਸਾਦਿ ਅੰਗਦ ਸੁਮਤਿ**
**ਗੁਰਿ ਅਮਰਿ ਅਮਰੁ ਵਰਤਾਇਓ ॥**

[ਸੁਮਤਿ = ਉਤਮ ਮੱਤ । ਅਮਰੁ = ਹੁਕਮ ।]

(ਗੁਰੂ) ਨਾਨਕ ਸਾਹਿਬ ਜੀ ਦੀ ਕ੍ਰਿਪਾ ਨਾਲ (ਗੁਰੂ) ਅੰਗਦ ਸਾਹਿਬ ਜੀ ਨੇ ਉੱਤਮ ਮਤ ਪਾਈ (ਅਤੇ)ਗੁਰੂ ਅੰਗਦ ਸਾਹਿਬ ਜੀ ਦੀ ਮੇਹਰਬਾਨੀ ਨਾਲ ਗੁਰ ਅਮਰਦਾਸ ਜੀ ਨੇ ਅਪਨਾ ਹੁਕਮ ਚਲਾਇਆ ਹੈ ।

**ਗੁਰ ਰਾਮਦਾਸ ਕਲੁਚਰੈ**
**ਤੈਂ ਅਟਲ ਅਮਰ ਪਦੁ ਪਾਇਓ ॥ ੫ ॥**

---

*ਸਹਜ = ਸੰਸਕ੍ਰਿਤ ਦਾ ਸ਼ਬਦ ਹੈ, ਸਹਜਾਯਤੇ ਇਤਿ ਸਹਜੰ ਸਾਥ ਉਪਜੀ ਹੋਈ ਵਸਤ, ਅਸਲੀ ਮਨ ਤੂੰ ਜੋਤ ਸਰੂਪ ਵਾਲੀ ਅਵਸਥਾ ।

{ ਕਲ੍ਹੁਚਰੈ = (ਕਲ+ਉਚਰੈ) = ਕਲਨਾਮੀ ਭੱਟ ਉਚਰਦਾ ਹੈ। }

ਕਲ ਨਾਮੀ ਭੱਟ ਕਹਿੰਦਾ ਹੈ ਹੇ ਗੁਰੂ ਰਾਮਦਾਸ ਜੀ ਤੁਸਾਂ ਤਾਂ (ਗੁਰ ਅਮਰ ਦਾਸ ਜੀ ਦੀ ਕ੍ਰਿਪਾ ਨਾਲ) ਅਟੱਲ ਅਤੇ ਅਮਰ ਪਦਵੀ ਪਾਈ ਹੈ।

**ਸੰਤੋਖ ਸਰੋਵਰੁ ਬਸੈ ਅਮਿਅ**
**ਰਸੁ ਰਸਨ ਪ੍ਰਕਾਸੈ॥**

{ ਅਮਿਅ = ਅੰਮ੍ਰਿਤ । ਰਸਨ = ਰਸਨਾ,ਜਿਹਬਾ। ਸੰਤੋਖ = ਧੀਰਜ। }

(ਹੇ ਗੁਰੂ ਜੀ ਤੁਸੀਂ) ਧੀਰਜ ਦੇ ਸਰੋਵਰ ਵਿੱਚ ਵਸਦੇ ਹੋ ਅਰਥਾਤ ਧੀਰਜ ਦਾ ਸਮੁੰਦਰ ਹੋ। (ਤੁਹਾਡੀ) ਜਿਹਬਾ ਤੋਂ ਅੰਮ੍ਰਿਤ ਰਸ ਝਰਦਾ ਹੈ।

**ਮਿਲਤ ਸਾਂਤਿ ਉਪਜੈ ਦੁਰਤੁ ਦੂਰੰਤਰਿ ਨਾਸੈ॥**

{ ਦੁਰਤੁ = ਪਾਪ। ਦੂਰੰਤਰਿ = (ਦੂਰ+ਅੰਤਰ) = ਦਿਲੋਂ ਦੂਰ। }

(ਤੁਹਾਡੇ) ਮਿਲਿਆਂ ਠੰਡ ਪੈਂਦੀ ਹੈ। ਪਾਪ ਦਿਲੋਂ ਦੂਰ ਨਸ ਜਾਂਦੇ ਹਨ।

**ਸੁਖ ਸਾਗਰੁ ਪਾਇਅਉ ਦਿੰਤੁ**
**ਹਰਿ ਮਗਿ ਨ ਹੁਟੈ॥**

[ਦਿੰਤ = ਹੈ। ਮਗ = ਰਾਹ। ਨ ਹੁਟੈ = ਨਹੀਂ ਹਟਦੇ।]

(ਜਿਨਾਂ ਨੂੰ ਤੁਸਾਂ) ਨੇ ਸੁਖਾਂ ਦਾ ਸਮੁੰਦ੍ਰ ਦਿੱਤਾ ਹੈ,

(ਉਨ੍ਹਾਂ ਨੇ) ਪਾਇਆ ਹੈ। (ਉਹ ਹੁਣ) ਹਰੀ ਦੇ ਰਾਹ ਤੋਂ ਨਹੀਂ ਹਟਦੇ।

**ਸੰਜਮੁ ਸਤੁ ਸੰਤੋਖ ਸੀਲ ਸੰਨਾਹ ਮਫੁਟੈ ॥**

{ ਸੰਜਮੁ = ਇੰਦ੍ਰੀਆਂ ਨੂੰ ਰੋਕਨਾ।
ਸੀਲ = *ਉਤਮ ਆਚਰਣ, ਨੇਕ ਚਾਲ ਚਲਣ।
ਸੰਨਾਹ = ਸੰਜੋਹ, ਜਿਹੜੀ ਜੰਗ ਵਿੱਚ ਜਾਣ ਲਗਿਆਂ ਵੈਰੀ ਦੇ ਵਾਰਦੇ ਬਚਾਓ ਤੋਂ ਪਾਈ ਦੀ ਹੈ।
ਮਫੁਟੈ = ਨ ਫੁਟਨ ਵਾਲੀ। }

(ਉਨ੍ਹਾਂ ਨੇ) ਸੰਜਮ, ਸੱਚ, ਸੰਤੋਖ ਅਤੇ ਨੇਕ ਚਾਲ ਚਲਣ ਦੀ ਨ ਫੁਟਨ ਵਾਲੀ ਸੰਜੋਹ ਪਾਈ ਹੋਈ ਹੈ।

**ਸਤਿਗੁਰੁ ਪ੍ਰਮਾਣੁ ਬਿਧ ਨੈ ਸਿਰਿਓ**
**ਜਗਿ ਜਸ ਤੂਰੁ ਬਜਾਇਅਉ ॥**

[ਪ੍ਰਮਾਣੁ = ਤੁਲ, ਬਿਧ = †ਕਰਤਾਰ, ਰਚਨ ਹਾਰ।
ਸਿਰਿਓ = ਬਨਾਇਆ। ਤੂਰ = ਨਰ ਸਿੰਗਾ ਵਾਜਾ।]

ਹੇ ਸਤਿਗੁਰ ਜੀ ਰਚਨ ਹਾਰ ਨੇ (ਤੁਹਾਨੂੰ ਆਪਨੇ) ਤੁਲ ਬਨਾਇਆ ਹੈ, (ਅਤੇ) ਜਗਤ ਦੇ ਵਿੱਚ ਤੁਹਾਡਾ ਜਸ ਦਾ ਵਾਜਾ ਵਜਾਇਆ ਹੈ।

**ਗੁਰ ਰਾਮਦਾਸ ਕਲ੍ਯ੍ਚਰੈ**
**ਤੈ ਅਭੈ ਅਮਰ ਪਦ ਪਾਇਓ ॥ ੬ ॥**

---

*ਦੇਖੋ ਮੇਦਨੀ ਕੋਸ਼।
†ਵੇਖੋ ਸੰਸਕ੍ਰਿਤ ਕੋਸ਼।

{ ਕਲੁਚਰੈ = ਕਲ+ਉਚਰੇ = ਕਲ ਭਟ ਕਹਿੰਦਾ ਹੈ
ਅਭੈ = ਡਰ ਤੋਂ ਰਹਿਤ, ਨਿਰ ਭੈ। }

ਕਲ ਨਾਮੀ ਭਟ ਕਹਿੰਦਾ ਹੈ ਹੇ ਗੁਰ ਰਾਮ ਦਾਸ ਜੀ ਤੁਸਾਂ ਤਾਂ ਨਿਰਭੈ ਅਤੇ ਅਮਰ ਪਦਵੀ ਪਾਈ ਹੈ।

**ਜਗੁ ਜਿਤਉ ਸਤਿਗੁਰ ਪ੍ਰਮਾਣਿ**
**ਮਨਿ ਏਕ ਧਿਆਯਉ ॥**

[ਪ੍ਰਮਾਣਿ = ਤੁਲ, ਬਰਾਬਰ, ਤਰ੍ਹਾਂ।]

(ਹੇ ਗੁਰੂ ਜੀ ਤੁਸਾਂ ਨੇ) ਜਗਤ ਜਿੱਤ ਲਿਆ ਹੈ, ਸਤਿਗੁਰੂ (ਅਮਰਦਾਸ) ਜੀ ਦੇ ਤੁਲ ਹੋ, (ਆਪਨੇ) ਇਕ ਨੂੰ ਮਨ ਵਿੱਚ ਧਿਆਇਆ ਹੈ।

**ਧਨਿ ਧਨਿ ਸਤਿਗੁਰ ਅਮਰਦਾਸੁ**
**ਜਿਨਿ ਨਾਮੁ ਦ੍ਰਿੜਾਯਉ ॥**

ਗੁਰ ਅਮਰ ਦਾਸ ਜੀ ਧੰਨ ਧੰਨ ਹਨ ਜਿਨ੍ਹਾਂ ਨੇ ਤੁਹਾਨੂੰ ਨਾਮ ਦ੍ਰਿੜ ਕਰਾਇਆ ਹੈ।

**ਨਵ ਨਿਧਿ ਨਾਮੁ ਨਿਧਾਨੁ**
**ਰਿਧਿ ਸਿਧਿ ਤਾਕੀ ਦਾਸੀ ॥**

[ਨਿਧਾਨੁ = ਖਜਾਨਾ।]

ਨਾਮ (ਰੂਪੀ) ਖਜਾਨਾ (ਤੁਹਾਡੇ ਕੋਲ ਹੈ) ਜਿਸ ਦੀਆਂ ਨੌ ਨਿਧੀਆਂ, ਰਿਧੀਆਂ (ਅਤੇ) ਸਿਧੀਆਂ ਦਾਸੀਆਂ ਹਨ।

**ਸਹਜ ਸਰੋਵਰ ਮਿਲਿਓ**
**ਪੁਰਖੁ ਭੇਟਿਓ ਅਬਿਨਾਸੀ ॥**

[ਪੁਰਖ = ਵਾਹਿਗੁਰੂ ।]

ਸ਼ਾਂਤੀ ਦੇ ਸਰੋਵਰ (ਗੁਰੂ ਨੂੰ) ਪ੍ਰਾਪਤ ਹੋਏ ਹੋ (ਇਸ ਲਈ ਤੁਹਾਨੂੰ) ਨਾਸ ਰਹਿਤ ਪੁਰਖ ਦਾ ਮੇਲ ਹੋਇਆ ਹੈ ।

**ਆਦਿ ਲੇ ਭਗਤਿ ਜਿਤੁ ਲਗਿ ਤਰੇ**
**ਸੋ ਗੁਰ ਨਾਮੁ ਦ੍ਰਿੜਾਇਅਉ ॥**

ਜਿਸ ਨਾਮ ਨੂੰ ਲੱਗਕੇ ਪਹਿਲੇ ਭਗਤ ਤਰ ਗਏ ਸਨ, ਉਹ ਨਾਮ ਗੁਰਾਂ ਨੇ ਤੁਹਾਨੂੰ ਦ੍ਰਿੜ ਕਰਾਇਆ ਹੈ ।

**ਗੁਰ ਰਾਮਦਾਸ ਕਲੁਚਰੈ**
**ਤੈ ਹਰਿ ਪ੍ਰੇਮ ਪਦਾਰਥੁ ਪਾਇਉ ॥**

ਹੇ ਗੁਰ ਰਾਮਦਾਸ ਜੀ ਕਲ (ਨਾਮੀ ਭਟ) ਕਹਿੰਦਾ ਹੈ ਕਿ ਤੁਸਾਂ ਨੇ ਵਾਹਿਗੁਰੂ ਦੇ ਪ੍ਰੇਮ ਦਾ ਧਨ ਮਾਲ ਪਾਇਆ ਹੈ ।

**ਪ੍ਰੇਮ ਭਗਤਿ ਪਰਵਾਹ ਪ੍ਰੀਤਿ ਪੁਬਲੀ ਨ ਹੁਟਇ॥**

{ ਪੁਬਲੀ = ਪੂਰਬਲੀ, ਪਹਿਲੀ ਮੁਢਲੀ ।
ਹੁਟਇ = ਥਕਦੀ, ਅਕਦੀ, ਘਟਦੀ ।
ਪਰਵਾਹ = ਜਲਦੀ ਧਾਰਾ, ਇਕ ਰਸ ਦੌੜਦਾ ਹੋਇਆ ਪਾਣੀ ਬਹਾਓ । }

ਪ੍ਰੇਮਾ ਭਗਤੀ ਦਾ ਪਰਵਾਹ ਪਿਆ ਚਲਦਾ ਹੈ, ਮੁਢ ਦੀ ਲੱਗੀ ਹੋਈ ਪ੍ਰੀਤ ਮੁਕਦੀ ਨਹੀਂ ।

**ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ ਰਸੁ ਗੁਟਹਿ॥**

[ਸ਼ਬਦ = ਬਾਣੀ । ਅਮਿਅ = ਅੰਮ੍ਰਿਤ]

ਹੇ ਸਤਿਗੁਰੂ ਜਾ (ਤੁਹਾਡੀ) ਬਾਣੀ ਅਥਾਹ ਹੈ, ਤੁਸੀਂ

ਅੰਮ੍ਰਿਤ ਦੇ ਸਵਾਦ ਵਿੱਚ ਗੁਟੇ ਰਹਿੰਦੇ ਹੋ।

**ਮਤਿ ਮਾਤਾ ਸੰਤੋਖੁ ਪਿਤਾ ਸਰ ਸਹਜ ਸਮਾਯਉ॥**

[ਸਰਿ = ਤਲਾ, ਸਰੋਵਰ।]

ਚੰਗੀ ਮਤ *ਮਾਤਾ ਹੈ, ਸੰਤੋਖ ਪਿਤਾ ਹੈ, ਸ਼ਾਂਤੀ ਦੇ ਸਰੋਵਰ ਵਿੱਚ ਰਹਿੰਦੇ ਹੋ।

**ਆਜੋਨੀ ਸੰਭਵਿਅਉ ਜਗਤੁ**
**ਗੁਰ ਬਚਨਿ ਤਰਾਯਉ ॥**

[ਸੰਭਵਿਉ = ਸੰ+ਭਵਿਅਉ) ਚੰਗੀਤਰਾਂ ਪ੍ਰਗਟ ਹੋਏ ਹੋ।]

ਜੋ ਜੂਨਾਂ ਤੋਂ ਰਹਿਤ (ਵਾਹਿਗੁਰੂ ਹੈ ਉਸਦਾ ਸਰੂਪ) ਪ੍ਰਗਟ ਹੋਏ ਹੋ ਹੇ ਗੁਰੂ ਜੀ ਤੁਸਾਂ ਨੇ ਅਪਨੇ ਬਚਨਾਂ (ਬਾਣੀ) ਨਾਲ ਜਗਤ ਨੂੰ ਤਾਰ ਦਿੱਤਾ ਹੈ।

**ਅਬਿਗਤ ਅਗੋਚਰੁ ਅਪਰਪਰੁ**
**ਮਨਿ ਗੁਰ ਸਬਦੁ ਵਸਾਇਅਉ॥**

{ ਅਬਿਗਤ = ਅਵਿਗਤ = †ਗਿਆਨ ਸਰੂਪ।
ਅਗੋਚਰ = ਪੰਜਾਂ ਇੰਦ੍ਰਿਆਂ ਦੀ ਤਾਕਤ ਤੋਂ ਪਰੇ, ਬਾਣੀ ਨਾਲ ਕਥਨ ਤੋਂ ਰਹਿਤ।
ਅਪਰ = ਅ+ਪਰ = ਨ ਦੂਜਾਜਿਸਦੇ ਬਰਾਬਰ। }

---

*ਮਤ ਮਾਤਾ ਅਤੇ ਸੰਤੋਖ ਪਿਤਾ ਤੋਂ ਇਹ ਭਾਵ ਹੈ ਕਿ ਆਪ ਚੰਗੀ ਮਤ ਅਤੇ ਸੰਤੋਖ ਜਨਮ ਤੋਂ ਹੀ ਨਾਲ ਲੈਕੇ ਆਏ ਹਨ, ਭਾਵ ਚੰਗੀ ਮਤ ਅਤੇ ਸੰਤੋਖ ਦਾ ਆਪ ਸਰੂਪ ਹੋ।

†ਸੰਸਕ੍ਰਿਤ ਕੋਸ਼।

ਹੋਰ ਕੋਈ ਨ ਹੋਵੇ, *ਅਦੁਤੀਯ।
ਪਰੁ = *ਸਭ ਤੋਂ ਉੱਚਾ।

(ਆਪਣੇ) ਗਜਾਨ ਸਰੂਪ, ਅਗੋਚਰ, ਲਾਸਾਨੀ ਅਤੇ ਸਭ ਤੋਂ ਉੱਚੇ (ਵਾਹਿਗੁਰੂ ਨੂੰ) ਗੁਰੂ ਦੇ ਉਪਦੇਸ਼ ਨਾਲ ਮਨ ਵਿੱਚ ਵਸਾਇਆ ਹੈ।

**ਗੁਰ ਰਾਮਦਾਸ ਕਲੁਚਰੈ**
**ਤੈ ਜਗਤੁ ਉਧਾਰਣੁ ਪਾਇਅਉ ॥ ੯ ॥**

ਹੇ ਗੁਰੂ ਰਾਮਦਾਸ ਜੀ ਕਲ (ਨਾਮੀ ਭਟ) ਕਹਿੰਦਾ ਹੈ ਤੁਸਾਂ ਨੇ ਜਗਤ ਨੂੰ ਤਾਰਨ ਵਾਲਾ ਵਾਹਿਗੁਰੂ ਪਾਇਆ ਹੈ।

**ਜਗਤ ਉਧਾਰਣੁ ਨਵ ਨਿਧਾਨੁ**
**ਭਗਤਨ ਭਵ ਤਾਰਣੁ ॥**

[ਨਿਧਾਨ = ਖਜਾਨਾ। ਭਵ = ਸੰਸਾਰ।]

ਜਗਤ ਨੂੰ ਬਚਾਉਣ ਵਾਲੇ ਹੋ, ਨਉਂ (ਨਿਧੀਆਂ ਦਾ) ਖਜਾਨਾ (ਹੋ) ਅਪਣੇ ਭਗਤਾਂ (ਸਿਖਾਂ) ਨੂੰ ਸੰਸਾਰ ਤੋਂ ਪਾਰ ਕਰਦੇ ਹੋ।

**ਅਮ੍ਰਿਤ ਬੂੰਦ ਹਰਿ ਨਾਮੁ**
**ਬਿਸੁ ਕੀ ਬਿਖੈ ਨਿਵਾਰਣੁ ॥**

[ਬਿਸ = ਜ਼ਹਿਰ। ਬਿਖੈ = ਜ਼ਹਿਰ।]

ਹਰੀ ਦੇ ਨਾਮ ਦੇ ਅੰਮ੍ਰਿਤ ਦੀ ਇਕ ਬੂੰਦ ਨਾਲ (ਵਿਸ਼ੇ ਵਿਕਾਰਾਂ ਦੀ) ਜ਼ਹਿਰ ਦਾ ਜ਼ਹਿਰ ਦੂਰ ਕਰ ਦੇਂਦੇ ਹੋ।

---

*ਸੰਸਕ੍ਰਿਤ ਕੋਸ਼।

**ਸਹਜ ਤਰੋਵਰ ਫਲਿਓ ਗਿਆਨ**
**ਅੰਮ੍ਰਿਤ ਫਲ ਲਾਗੇ ॥**

{ ਸਹਜ = ਸ਼ਾਂਤੀ । ਤਰੋਵਰ = ਤਰੂ+ਵਰ = ਉਤਮ ਬ੍ਰਿਛ, ਕਲਪ ਬ੍ਰਿਛ । }

(ਆਪ) ਸ਼ਾਂਤੀ ਦੇ ਕਲਪ ਬ੍ਰਿਛ ਹੋ, ਫਲੇ ਹੋ,ਗਿਆਨ ਰੂਪੀ ਅੰਮ੍ਰਤ ਦੇ ਫਲ ਲੱਗੇ ਹਨ।

**ਗੁਰਪ੍ਰਸਾਦਿ ਪਾਈਅਹਿ ਧੰਨਿਤੇ ਜਨ ਵਡਭਾਗੇ॥**

ਹੇ ਗੁਰੂ ਜੀ ! ਤੁਹਾਡੀ ਕ੍ਰਿਪਾ ਨਾਲ (ਗਿਆਨ ਰੂਪੀ ਅੰਮ੍ਰਤ) ਫਲ ਪਾਈਦੇ ਹਨ (ਜਿਨ੍ਹਾਂ ਪਾਏ ਹਨ) ਉਹ ਵੱਡਿਆਂ ਭਾਗਾਂ ਵਾਲੇ ਧੰਨ ਹਨ।

**ਤੇ ਮੁਕਤੇ ਭਏ ਸਤਿਗੁਰ ਸਬਦਿ**
**ਮਨਿ ਗੁਰ ਪਰਚਾ ਪਾਇਅਉ ॥**

ਹੇ ਸਤਿਗੁਰੂ ਜੀ ਉਹ ਮੁਕਤ ਹੋ ਗਏ ਹਨ ਜਿਨ੍ਹਾਂ ਨੇ ਗੁਰੂ (ਆਪ) ਦੇ ਸ਼ਬਦ ਵਿੱਚ ਅਪਨੇ ਮਨ ਦਾ ਪਰਚਾ ਪਾਇਆ ਹੈ।

**ਗੁਰ ਰਾਮਦਾਸ ਕਲੁਚਰੈ**
**ਤੈ ਸਬਦ ਨੀਸਾਨੁ ਬਜਾਇਅਉ ॥ ੯ ॥**

[ਨੀਸ਼ਾਨੁ = *ਨਗਾਰਾ। ਸਬਦ = ਉਪਦੇਸ ।]

ਹੇ ਗੁਰ ਰਾਮਦਾਸ ਜੀ ਕਲ (ਨਾਮੀ ਭਟ) ਕਹਿੰਦਾ

---

*ਪੰਡਤ ਤਾਰਾ ਸਿੰਘ ਕੋਸ਼ੇ।

ਹੈ ਕਿ ਤੁਸਾਂ ਨੇ*ਉਪਦੇਸ਼ ਦਾ ਨਗਾਰਾ ਬਜਾਇਆ ਹੈ।

**ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ ਸਦਾ ਸੀਲ ਸੰਨਾਹੋ ਸੋਹੈ ॥**

{ ਸਧਾ = ਸਰਧਾ। ਸਹਜੁ = ਗਜਾਨ
ਛਾਵਾਣ = ਛਾਇਆ ਵਾਨ, ਚੰਦੋਆ, ਚਾਂਦਨੀ।
ਸਰਾਇਚਉ = ਕਨਾਤ। ਸੀਲ = ਮਿੱਠਾ ਅਤੇ ਨੇਕ
ਸੁਭਾਓ। ਸੰਨਾਹੁ = ਸੰਜੋਇ, ਲੋਹੇ ਦਾ ਇਕ ਤਰ੍ਹਾਂ ਦਾ
ਬਣਿਆ ਹੋਇਆ ਕੋਟ ਜੁ ਸੂਰਮੇਂ ਲੜਾਈ ਵਿੱਚ ਪਹਿਣ
ਦੇ ਹਨ। ਸੋਹੈ = ਚੰਗੀ ਲੱਗਦੀ ਹੈ, ਸੋਭਾ ਦੇਂਦੀ ਹੈ। }

(ਹੇ ਗੁਰੂ ਜੀ ਸਿੱਖਾਂ ਦੇ ਦਿਲ ਵਿੱਚ ਜੁ ਆਪਦੀ) ਸਰਧਾ ਹੈ ਉਹ ਤੁਹਾਡੀ ਸੇਜਾ (ਵਿਛੀ ਹੋਈ ਹੈ), ਗਯਾਨ ਦਾ ਛਾਇਆ ਵਾਨ ਤਨਿਆ ਹੋਇਆ ਹੈ ਸੰਤੋਖ ਦੀ ਕਨਾਤ (ਲੱਗੀ ਹੋਈ ਹੈ) ਹਮੇਸ਼ਾ ਮਿਠੇ ਅਤੇ ਨੇਕ ਸੁਭਾਵ ਦੀ ਸੰਜੋਹ ਸਜੀ ਰਹਿੰਦੀ ਹੈ।

**ਗੁਰ ਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ ॥**

---

*ਗਿਆਨ ਦਾ ਉਪਦੇਸ਼ ਉਸ ਸਮੇਂ ਦੇ ਵਿਦਜਵਾਨ ਬਹੁਤ ਘਟਦਿਆ ਕਰਦੇ ਸਨ, ਜਾਤ ਪਾਤ ਦਾ ਖਿਆਲ ਬਹੁਤ ਘਰ ਕਰ ਚੁਕਾ ਸੀ, ਤੂੰ ਸ਼ੂਦਰ ਹੈਂ, ਤੂੰ ਤੀਵੀਂ ਹੈ ਹਮ ਪੰਡਤ ਹੈਂ ਇਹ ਬੀਮਾਰੀ ਬਹੁਤੀ ਸੀ, ਸਤਿਗੁਰੂ ਜੀ ਨੇ ਇਹ ਸਾਰੇ ਭ੍ਰਮ ਭੇਦ ਮਿਟਾਕੇ ਇਕ ਪ੍ਰਮਾਤਮਾ ਦੀ ਸਾਰਿਆਂ ਨੂੰ ਉਲਾਦ ਜਾਣ ਕੇ ਉਸਦੇ ਨਾਮ ਦਾ ਖੁਲ੍ਹਾ ਗਫਾ ਵਰਤਾਇਆ।

{ *ਸਮਾਚਰਿਓ = ਅਭਿਆਸ ਕੀਤਾ ਹੈ।
ਸੰਗਾਦਿ = (ਸੰਗ+ ਆਦਿ) ਸੰਗੀ ਸਾਥੀ।
ਬੋ ਹੈ = ਸੁਗੰਧਤ ਕਰ ਦਿਤਾ ਹੈ। }

(ਆਪ ਨੇ) ਗੁਰ ਸ਼ਬਦ ਅਭਿਆਸ ਕੀਤਾ ਹੈ ਨਾਮ ਦੇ ਆਸਰੇ ਰਹਿੰਦੇ ਹੋ, ਸੰਗੀਆਂ ਸਾਥੀਆਂ ਨੂੰ ਭੀ (ਉਤਲਿਆਂ ਗੁਣਾਂ ਨਾਲ) ਸੁਗੰਧਤ ਕਰ ਦਿੱਤਾ ਹੈ।

**ਆਜੋਨੀਉ ਭਲੵ ਅਮਲ**
**ਸਤਿਗੁਰ ਸੰਗਿ ਨਿਵਾਸੁ ॥**

[ਆਜੋਨੀਉ = ਜਨ ਰਹਿਤ। ਭਲ ਅਮਲ = ਚੰਗੇ ਕਰਮ।]

ਜਨਮ (ਮਰਨ) ਤੋਂ ਰਹਿਤ ਹੋ ਗਏ ਹੋ, ਚੰਗੇ ਕਰਮ (ਕਰਦੇ ਹੋ) ਸਤਿਗੁਰਾਂ ਨਾਲ ਆਪ ਦਾ ਵਾਸਾ ਹੈ।

**ਗੁਰ ਰਾਮਦਾਸ ਕਲੵਚਰੈ**
**ਤੁਅ ਸਹਜ ਸਰੋਵਰਿ ਬਾਸੁ ॥ ੧੦ ॥**

[ਸਹਜ = ਗਿਆਨ ।]

ਹੇ ਗੁਰੂ ਰਾਮਦਾਸ ਜੀ ਕਲ (ਨਾਮੀ ਭਟ) ਕਹਿੰਦਾ ਹੈ ਕਿ ਤੁਸੀਂ ਗਿਆਨ ਦੇ ਸਰੋਵਰ (ਗੁਰੂ) ਵਿੱਚ ਸਦਾ ਰਹਿੰਦੇ ਹੋ।

**ਗੁਰੂ ਜਿਨ ਕਉ ਸੁ ਪਰਸੰਨੁ**
**ਨਾਮੁ ਹਰਿ ਰਿਦੈ ਨਿਵਾਸੈ ॥**

---

*ਸੰਪ੍ਰਦਾਈ ਗਜਾਨੀ ਇਸ ਸ਼ਬਦ ਦਾ ਅਰਥ ਢਾਲ ਕਰਦੇ ਹਨ।

[ਸੁ ਪਰਸੰਨੁ = ਚੰਗੀਤਰਾਂ ਪਰਸੰਨ।]

ਜਿਨ੍ਹਾਂ ਉਤੇ ਗੁਰੂ ਚੰਗੀਤਰਾਂ ਖੁਸ਼ ਹੁੰਦਾ ਹੈ, ਵਾਹਿਗੁਰੂ ਦਾ ਨਾਮ (ਉਨ੍ਹਾਂ ਦੇ) ਦਿਲ ਵਿੱਚ ਵਸਦਾ ਹੈ।

**ਜਿਨ ਕਉ ਗੁਰ ਸੁ ਪ੍ਰਸੰਨੁ**
**ਦੂਰਤੁ ਦੂਰੰਤਰਿ ਨਾਸੈ ॥**

[ਦੁਰਤ = ਪਾਪ। ਦੂਰੰਤਰਿ = ਦੂਰ+ਅੰਤਰਿ = ਅੰਦਰੋਂ ਦੂਰ।]

ਜਿਨ੍ਹਾਂ ਉੱਤੇ ਗੁਰੂ ਤੁਰਦਾ ਹੈ (ਉਨ੍ਹਾਂ ਦੇ) ਪਾਪ ਅੰਦਰੋਂ (ਦਿਲੋਂ) ਦੂਰ ਨੱਸ ਜਾਂਦੇ ਹਨ।

**ਗੁਰੁ ਜਿਨ ਕਉ ਸੁ ਪ੍ਰਸੰਨੁ**
**ਮਾਨੁ ਅਭਿਮਾਨੁ ਨਿਵਾਰੈ॥**

ਜਿਨ੍ਹਾਂ ਉਤੇ ਗੁਰੂ ਪ੍ਰਸੰਨ ਹੁੰਦਾ ਹੈ ਉਹ ਮਾਨ ਤੇ ਅਭਿਮਾਨ ਨੂੰ ਪਰੇ ਸੁਟ ਦੇਂਦੇ ਹਨ।

**ਜਿਨ ਕਉ ਗੁਰ ਸੁ ਪ੍ਰਸੰਨੁ**
**ਸਬਦਿ ਲਗਿ ਭਵਜਲੁ ਤਾਰੈ ॥**

[ਭਵਜਲ = ਸੰਸਾਰ ਸਮੁੰਦ੍ਰ। ਸਬਦਿ = ਗੁਰਬਾਣੀ।]

ਜਿਨ੍ਹਾਂ ਉਤੇ ਗੁਰੂ ਨੇ ਮੇਹਰ ਕੀਤੀ ਹੈਉਨ੍ਹਾਂ ਨੇਗੁਰਬਾਣੀ ਨਾਲ ਲਗ ਕੇ ਆਪਣੇ ਆਪ ਨੂੰ ਤਾਰਿਆ ਹੈ।

**ਪਰਚਉ ਪ੍ਰਮਾਣੁ ਗੁਰ ਪਾਇਅਉ**
**ਤਿਨ ਸਕਯਥਉ ਜਨਮੁ ਜਗਿ ॥**

[ਪ੍ਰਮਾਣੁ = ਪ੍ਰਮਾਣੀਕ, ਮੰਨੇ ਤੰਨੇ। ਸਕਯਥਉ = ਸਫਲ।]

(ਜਿਨ੍ਹਾਂ ਨੇ) ਗੁਰੂ ਵਿੱਚ ਪਰਚਾ ਪਾਇਆ ਹੈ, ਉਹ ਮੰਨੇ ਤੰਨੇ (ਗਏ ਹਨ) (ਅਤੇ) ਜਗਤ ਵਿੱਚ ਉਨ੍ਹਾਂ ਦਾ ਜਨਮ ਸਫਲ ਹੈ।

**ਸ੍ਰੀ ਗੁਰ ਸਰਣਿ ਭਜੁ ਕਲ੍ਯ ਕਬਿ**
**ਭੁਗਤਿ ਮੁਕਤਿ ਸਤ ਗੁਰੂ ਲਗਿ ॥ ੧੧॥**

[ਕਬਿ = ਕਵੀ। ਭੁਕਤਿ = ਭੋਗ, ਪਦਾਰਥ।]

ਕਲ ਨਾਮੀ ਕਵੀ (ਕਹਿੰਦਾ ਹੈ) (ਹੇ ਭਾਈ) ਸ੍ਰੀ ਗੁਰੂ ਜੀ ਦੀ ਸਰਣ ਪਉ ਓਥੇ ਮੁਕਤੀ ਅਤੇ ਹੋਰ ਸਭ ਪਦਾਰਥ ਹਨ।

**ਸਤਿਗੁਰਿ ਖੇਮਾ ਤਾਣਿਆ**
**ਜੁਗ ਜੂਥ ਸਮਾਣੇ ॥**

{ ਖੇਮਾ = ਵੱਡਾ ਤੰਬੂ। ਚੰਦੋਆ, ਸਾਇਵਾਨ। ਜੁਗ = ਦੋ। ਜੂਥ = ਟੋਲੇ। }

ਸਤਿਗੁਰੂ ਜੀ ਨੇ ਵੱਡਾ ਤੰਬੂ (ਸਤਿ ਸੰਗਤ ਰੂਪੀ) *ਤਾਣਿਆਂ ਹੈ (ਜਿਸ ਵਿੱਚ) ਦੋਵੇਂ ਟੋਲੇ (ਹਿੰਦੂ (ਮੁਸਲਮਾਨ) ਸਮਾ ਗਏ ਹਨ।

**ਅਨਭਉ ਨੇਜਾ ਨਾਮੁ ਟੇਕ**
**ਜਿਤੁ ਭਗਤ ਅਘਾਣੇ ॥**

ਅਨਭਉ = ਡਰ ਰਹਿਤ, ਨਿਰਭਉ।
ਨੇਜਾ = ਬਰਛਾ। ਅਘਾਣੇ = ਤ੍ਰਿਪਤ।

---

*ਪੰਜਾਬੀ ਵਿੱਚ ਤੰਬੂ ਗੱਡਣ ਦੀ ਥਾਂ ਉਤੇ ਤੰਬੂ ਤਾਣਨਾ ਮੁਹਾਵਰਾ ਵਰਤਿਆ ਜਾਂਦਾ ਹੈ।

ਨਿਡਰ ਹੋਣਾ (ਆਪਪਾਸ) ਨੇਜਾ ਹੈ, ਨਾਮ ਦਾ ਆਸਰਾ ਹੈ ਜਿਸ ਕਰਕੇ ਭਗਤ ਤ੍ਰਿਪਤ ਹੋਏ ਹਨ।

**ਗੁਰ ਨਾਨਕ ਅੰਗਦੁ ਅਮਰੁ ਭਗਤ**
**ਹਰਿ ਸੰਗਿ ਸਮਾਣੇ ॥**

*ਗੁਰੂ ਅੰਗਦ ਸਾਹਿਬ ਗੁਰ ਨਾਨਕ ਦੇਵ ਜੀ ਦੀ ਅਤੇ ਗੁਰੂ ਅਮਰਦਾਸ ਗੁਰੂ ਅੰਗਦ ਸਾਹਿਬ ਜੀ ਦੀ ਭਗਤੀ ਕਰਕੇ ਵਾਹਿਗੁਰੂ ਨਾਲ ਇਕ ਮਿਕ ਹੋਏ ਹਨ।

**ਇਹੁ ਰਾਜ ਜੋਗ ਗੁਰ ਰਾਮਦਾਸ**
**ਤੁਮ੍ਹ੍ਹੂ ਰਸ ਜਾਣੇ॥ ੧੨ ॥**

(ਸ੍ਰੀ ਗੁਰੂ ਅਮਰਦਾਸ ਜੀ ਦੀ ਭਗਤੀ ਕਰਕੇ) ਹੇ ਗੁਰੂ ਰਾਮਦਾਸ ਜੀ ਇਸ ਰਾਜ ਜੋਗ ਦਾ ਰਸ ਤੁਸੀਂ ਹੀ ਜਾਣਦੇ ਹੋ।

**ਜਨਕੁ ਸੋਇ ਜਿਨਿ ਜਾਣਿਆ**
**ਉਨ ਮਨਿ ਰਥੁ ਧਰਿਆ ॥**

[ਜਨਕ = ਗਿਆਨਵਾਨ। ਉਨਮਨਿ = ਤੁਰੀਆ ਅਵਸਥਾ।]

ਗਿਆਨਵਾਨ ਉਹ ਹੈ ਜਿਸ ਨੇ (ਉਸ ਵਾਹਿਗੁਰੂ ਨੂੰ) ਜਾਣਿਆਂ ਹੈ ਅਤੇ ਤੁਰੀਆ ਅਵਸਥਾ ਵਿੱਚ (ਬ੍ਰਿਤੀ ਰੂਪ) ਰਥ ਰੱਖਿਆ ਹੈ।

**ਸਤੁ ਸੰਤੋਖ ਸਮਾਚਰੇ ਅਭਰਾ ਸਰੁ ਭਰਿਆ ॥**

{ ਸਮਾਚਰੇ = (ਸੰ+ਆਚਰੇ) ਚੰਗੀਤਰਾਂ ਅਕੱਠਿਆਂ ਕਰਨਾ। ਅਭਰਾ = ਖਾਲੀ, ਮੂੰਦਾ। }

---

*ਇਥੇ ਕਾਰਨ ਮਾਲਾ ਅਲੰਕਾਰ ਹੈ।

ਸਤ ਸੰਤੋਖ (ਆਦਿਕਾਂ ਨੂੰ) ਚੰਗੀਤਰਾਂ ਅਕੱਠਿਆਂ ਕੀਤਾ ਹੈ ਅਤੇ ਅਪਨੇ ਸੁੰਵੇ (ਦਿਲ ਰੂਪੀ) ਤਲਾ ਨੂੰ (ਪ੍ਰੇਮ ਨਾਲ) ਭਰਿਆ ਹੈ।

**ਅਕਥ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ॥**

(ਇਹੋ ਜੇਹੀ) ਅਮਰਾ ਪੁਰੀ ਦੀ ਨ ਕਥੀ ਜਾਣ ਵਾਲੀ ਕਥਾ ਜਿਸ ਨੂੰ ਆਪ (ਹੇ ਗੁਰੂ ਰਾਮਦਾਸ ਜੀ) ਦੇਂਦੇ ਹੋ ਉਹ ਪਾਉਂਦਾ ਹੈ।

**ਇਹੁ ਜਨਕ ਰਾਜੁ ਗੁਰ ਰਾਮਦਾਸ**
**ਤੁਝ ਹੀ ਬਨਿ ਆਵੈ ॥ ੧੩ ॥**

[ਜਨਕ = ਗਿਆਨ। ਬਨਿਆਵੈ = ਬਣਬਣਪੈਣਾ,ਫਬਨਾ।]

ਹੇ ਗੁਰ ਰਾਮਦਾਸ ਜੀ ਇਹ ਗਿਆਨ ਦਾ ਰਾਜ ਤੁਹਾਨੂੰ ਹੀ ਫਬਦਾ ਹੈ।

**ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ**
**ਤਿਨ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ ॥**

[ਲਿਵ = ਧਿਆਨ। ਜਨ = ਮਨੁਖ। ਕਤ = ਕਿਥੇ।]

ਸਤਿਗੁਰੂ ਤੋਂ ਇਕ ਵਾਹਿਗੁਰੂ ਦਾ ਨਾਮ ਲੈਕੇ ਜੁ ਧਿਆਨ ਤੇ ਦ੍ਰਿੜਤਾ ਨਾਲ ਜਪਦੇ ਹਨ ਉਨ੍ਹਾਂ ਮਨੁਖਾਂ ਨੂੰ ਦੁਖ ਅਤੇ ਪਾਪ ਦੱਸੋ ਕਿਥੇ ਹੁੰਦਾ ਹੈ, ਭਾਵ ਨਹੀਂ ਹੁੰਦਾ।

**ਤਾਰਣ ਤਰਣ ਖਿਨ ਮਾਤ੍ਰ ਜਾਕਉ ਦ੍ਰਿਸ੍ਟਿ ਧਾਰੈ**
**ਸਬਦੁ ਰਿਦ ਬੀਚਾਰੈ ਕਾਮੁ ਕ੍ਰੋਧੁ ਖੋਵੈ ਜੀਉ ॥**

{ ਤਰਣ = ਜਹਾਜ। ਦ੍ਰਿਸ੍ਰਿ = ਨਜ਼ਰ। }
{ *ਖਿਨ = ਬਹੁਤ ਹੀ ਥੋੜਾ ਸਮਾਂ। }

(ਗੁਰੂ ਰਾਮ ਦਾਸ ਜੀ ਸੰਸਾਰ ਸਮੁੰਦ੍ਰ ਤੋਂ) ਤਾਰਨਲਈ ਜਹਾਜ਼ ਹਨ, ਜਿਸ ਉੱਤੇ ਭੋਰਾ ਕੁ ਭੀ ਮੇਹਰ ਦੀ ਨਿਗਾਹ ਕਰਦੇ ਹਨ (ਉਹ) ਸ਼ਬਦ ਦਾ ਦਿਲ ਵਿੱਚ ਦੀਦਾਰ ਕਰਦਾ ਹੈ (ਅਤੇ) ਕਾਮ ਕ੍ਰੋਧ ਆਦਿਕਾਂ ਦਾ ਨਾਸ ਕਰ ਦੇਂਦਾ ਹੈ।

**ਜੀਅਨ ਸਭਨ ਦਾਤਾ ਅਗਮ ਗ੍ਯਾਨ ਬਿਖ੍ਯਾਤਾ ਅਹਿਨਿਸਿ ਧ੍ਯਾਨ ਧਾਵੈ ਪਲਕ ਨ ਸੋਵੈ ਜੀਉ॥**

[ਅਗਮ = ਅਪਹੁੰਚ, ਮੁਸ਼ਕਲ ਬਿਖ੍ਯਾਤਾ = ਪਰਗਟ]

(ਉਸਨੂੰ) ਸਾਰਿਆਂ ਜੀਵਾਂ ਦੇ ਦਾਤੇ (ਵਾਹਿਗੁਰੂ) ਦਾ ਮੁਸ਼ਕਲ ਗਿਆਨ ਪ੍ਰਗਟ ਹੋ ਜਾਂਦਾ ਹੈ, ਦਿਨੇ ਰਾਤ (ਪ੍ਰਮਾਤਮਾ ਦੇ) ਧਿਆਨ ਵਿੱਚ ਦੌੜਦਾ ਹੈ ਇਕ ਪਲ ਮਾਤ੍ਰ ਵੀ ਸੌਂਦਾ ਨਹੀਂ ਭਾਵ ਵਾਹਿਗੁਰੂ ਨੂੰ ਭੁਲਾਂਦਾ ਨਹੀਂ।

**ਜਾਕਉ ਦੇਖਤ ਦਰਿਦ੍ਰ ਜਾਵੈ ਨਾਮੁ ਸੋ ਨਿਧਾਨੁ ਪਾਵੈ ਗੁਰਮੁਖਿ ਗ੍ਯਾਨਿ ਦੁਰਮਤਿ ਮੈਲੁਧੋਵੈਜੀਉ॥**

---

*ਖਿਨ ਦੇ ਅਰਥ ਹਨ, ਬਹੁਤ ਥੋੜਾ ਸਮਾਂ,ਜਰਾਕੁਾਂ ਭੋਰਾ ਕੁ, ਸੰਪ੍ਰਦਾਈ ਵਿੱਦਜਵਾਨਇਸਦੀਵਿਆਖਜਾ ਇਸਤਰ, ਕਰਦੇ ਹਨ, 'ਘਟ' ਜੁ ਸ਼ਬਦ ਹੈ ਇਸ ਦੇ ਦੋ ਅੱਖਰ ਹਨ, ਘਟ ਆਖਨ ਲੱਗਿਆਂ ਦੋ ਖਿਣ ਬਤੀਤ ਹੋ ਜਾਂਦੇ ਹਨ, ਅਰਥਾਤ ਕੇਵਲ 'ਘ' ਅੱਖਰ ਦੇ ਉਚਾਰਣ ਵਿੱਚ ਹੀ ਖਿਣ ਬਤੀਤ ਹੋ ਜਾਂਦੀ ਹੈ।

ਦਰਿਦ੍ਰ = ਗਰੀਬੀ। ਨਿਧਾਨ = ਖਜਾਨਾ।
[ਦੁਰਮਤਿ = ਖੋਟੀ ਮਤਾ]

ਜਿਸ (ਗੁਰੂ) ਦੇ ਦਰਸਨ ਕੀਤਿਆਂ ਗ਼ਰੀਬੀ ਚਲੀ ਜਾਂਦੀ ਹੈ, ਨਾਮ ਦਾ ਖਜਾਨਾ ਪਾ ਲਈਦਾ ਹੈ, ਗੁਰਮੁਖ ਕੋਲੋਂ ਗਜ਼ਾਨ ਲੈਕੇ ਖੋਟੀ ਮਤ ਦੀ ਮੈਲ ਨੂੰ ਧੋ ਛੱਡੀਦਾ ਹੈ।

**ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ**
**ਤਿਨ ਜਨ ਦੁਖ ਪਾਪ ਕਹੁ ਕਤ ਹੋਵੈ ਜੀਉ॥੧॥**

[ਲਿਵ = ਧਿਆਨ। ਜਨ = ਮਨੁਖ। ਕਤ = ਕਿੱਥੇ।]

ਸਤਿਗੁਰੂ ਤੋਂ ਇਕ ਵਾਹਿਗੁਰੂ ਦਾ ਨਾਮ ਲੈਕੇ ਜੁ ਧਿਆਨ ਅਤੇ ਦ੍ਰਿੜਤਾ ਨਾਲ ਜਪਦੇ ਹਨ। ਦਸੋ ਉਨ੍ਹਾਂ ਮਨੁੱਖਾਂ ਨੂੰ ਦੁਖ ਤੇ ਪਾਪ ਕਿਥੇ ਹੁੰਦਾ ਹੈ, ਭਾਵ ਨਹੀਂ ਹੁੰਦਾ।

**ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ॥**

[ਕਰਮ = ਬਖਸ਼ਸ਼।]

ਪੂਰੇ ਸਤਿਗੁਰੂ ਦੀ ਬਖਸ਼ਸ਼ ਨਾਲ ਧਰਮ ਪਾਈਦਾ ਹੈ।

**ਜਾਕੀ ਸੇਵਾ ਸਿਧ ਸਾਧ ਮੁਨਿ ਜਨ ਸੁਰਿ ਨਰ**
**ਜਾਚਹਿ ਸਬਦ ਸਾਰੁ ਏਕ ਲਿਵਲਾਈ ਹੈ॥**

{ਸੁਰ = ਦੇਵਤੇ। ਜਾਚਹਿ = ਮੰਗਦੇ ਹਨ। ਲਿਵ = ਸੁਰਤੀ। ਸਾਰੁ = (ਉਪਦੇਸ਼+ਉਤਮ) = ਉਪਦੇਸ਼}

ਜਿਸ (ਗੁਰੂ) ਦੀ ਸੇਵਾ ਸਿੱਧ ਸਾਧ, ਮੁਨੀ, ਦੇਵਤੇ ਅਤੇ ਮਨੁੱਖ ਮੰਗਦੇ ਹਨ ਉਸਦੇ ਉਤਮ ਉਪਦੇਸ਼ ਨਾਲ ਇਕ (ਵਾਹਿਗੁਰੂ) ਵਿੱਚ ਸੁਰਤ ਟਿਕਾਈ ਹੈ।

**ਫੁਨਿ ਜਾਨੈ ਕੋ ਤੇਰਾ ਅਪਾਰੁ ਨਿਰਭਉਨਿਰੰਕਾਰੁ**
**ਅਕਥ ਕਥਨ ਹਾਰੁ ਬੁਝਹਿ ਬੁਝਾਈ ਹੈ ॥**

ਫੁਨ = ਪੁਨਾ, ਇਨ੍ਹਾਂ ਗੱਲਾਂ ਤੋਂ ਬਿਨਾ।
ਅਪਾਰ = ਦੂਜੇ ਕਿਨਾਰੇ ਤੋਂ ਬਿਨਾ।

ਇਨ੍ਹਾਂ ਗੱਲਾਂ ਤੋਂ ਬਿਨਾ ਗੁਰੂ ਜੀ ਤੁਹਾਡਾ (ਆਰ) ਤੇ ਪਾਰ ਕੋਈ ਨਹੀਂ ਜਾਣ ਸਕਦਾ ਤੁਸੀਂ ਨਿਰਭਉ ਤੇ ਅਕਥ ਵਾਹਿਗੁਰੂ ਨੂੰ ਕਥਨ ਵਾਲੇ ਹੋ, (ਉਸਨੇ) ਸਾਰੀ ਗਲ ਤੁਹਾਨੂੰ ਹੀ ਸਮਝਾਈ ਹੈ।

**ਭਰਮ ਭੂਲੇ ਸੰਸਾਰ ਛੁਟਹੁ ਜੂਨੀ ਸੰਘਾਰ ਜਮ**
**ਕੋ ਨ ਡੰਡ ਕਾਲ ਗੁਰਮਤਿ ਧ੍ਯਾਈ ਹੈ ॥**

ਸੰਘਾਰ = (ਸੰਘ = ਸਮੂਹ+ਆਰ,ਦੇਸ਼ ਭਾਸ਼ਾ ਦਾ ਪ੍ਰਤਯ) = ਸਮੂਹ।

ਹੇ ਭਰਮ ਵਿੱਚ ਭੁੱਲੇ ਹੋਏ ਸੰਸਾਰ ! ਗੁਰੂ ਦੀ ਮਤ ਲੈਕੇ (ਵਾਹਿਗੁਰੂ ਨੂੰ) ਯਾਦ ਕਰ, ਸਾਰੀਆਂ ਜੂਨਾਂ ਤੋਂ ਛੁੱਟ ਜਾਇੰਗਾ, ਜਮ ਡੰਡ ਨਹੀਂ (ਭਰੇਂਗਾ ਤੇ) ਮੌਤ ਨਹੀਂ (ਆਵੇਗੀ)

**ਮਨ ਪ੍ਰਾਣੀ ਮੁਗਧ ਬੀਚਾਰੁ ਅਹਿਨਿਸਿ ਜਪੁ**
**ਧਰਮ ਕਰਮ ਪੂਰੇ ਸਤਿਗੁਰੁ ਪਾਈ ਹੈ ॥ ੨ ॥**

[ਮੁਗਧ = ਮੂਰਖ। ਅਹਿਨਿਸਿ = ਦਿਨ ਰਾਤ।]

ਹੇ ਮੂਰਖ ਬੰਦਿਆ ਮਨ ਵਿੱਚ ਸੋਚ ਦਿਨੇ ਰਾਤ (ਨਾਮ) ਜਪ। ਪੂਰੇ ਸਤਿਗੁਰੂ ਜੀ ਦੀ ਬਖਸ਼ਸ਼ ਨਾਲ ਧਰਮ ਪਾਈਦਾ ਹੈ।

**ਹਉ ਬਲਿ ਬਲਿ ਜਾਉਸਤਿਗੁਰ ਸਾਚੇ ਨਾਮੁਪਰ॥**

ਮੈਂ ਸਚੇ ਸਤਿਗੁਰੂ ਦੇ ਨਾਉਂ ਉਤੇ ਬਲਿਹਾਰ ਜਾਂਦਾ ਹਾਂ ਸਦਕੇ ਹੁੰਦਾ ਹਾਂ।

**ਕਵਨ ਉਪਮਾ ਦੇਉ ਕਵਨ ਸੇਵਾ ਸਰੇਉ**
**ਏਕ ਮੁਖ ਰਸਨਾ ਰਸਹੁ ਜੁਗ ਜੋਰਿ ਕਰ ॥**

ਸਰੇਉ = ਕਰੋ। ਰਸਹੁ = ਕਹਿੰਦਾ ਹਾਂ, ਜਪਦਾ ਹਾਂ,
ਜੁਗ = ਦੋ। ਜੋਰ = ਜੋੜਕੇ। ਕਰ = ਹੱਥ।

ਕਿਹੜੀ ਉਪਮਾ ਦੇਵਾਂ,ਕਿਹੜੀ ਸੇਵਾ ਕਰਾ ਇਕ ਮੂੰਹ ਹੈ, ਇਕ ਜਿਹਬਾ ਹੈ, ਦੋਵੇਂ ਹੱਥ ਜੋੜਕੇ(ਤੁਹਾਡਾ ਨਾਮ)ਜਪਦਾਹਾਂ।

**ਫੁਨਿ ਮਨ ਬਚ ਕ੍ਰਮ ਜਾਨੁ ਅਨਤ ਦੂਜਾ ਨ ਮਾਨੁ**
**ਨਾਮੁ ਸੋ ਅਪਾਰੁ ਸਾਰੁ ਦੀਨੋ ਗੁਰ ਰਿਦ ਧਰ ॥**

{ ਬਚ = ਬਚਨਾ! ਕ੍ਰਮ = ਕੰਮ । ਅਨਤ = ਹੋਰ ।
ਸਾਰ = ਸ੍ਰੇਸ਼ਟ, ਉਤਮ। ਫੁਨਿ = ਪੁਨਾ, ਇਸ ਤੋਂ
ਬਿਨਾ, ਅਤੇ ਹੋਰ। }

ਮਨ ਕਰਕੇ, ਬਚਨਾ ਕਰਕੇ ਅਤੇ ਕਰਮਾ ਕਰਕੇ (ਤੁਹਾਨੂੰ) ਜਾਣਦਾਂ ਹਾਂ। ਹੋਰ ਕਿਸੇ ਦੂਜੇ ਨੂੰ ਨਹੀਂ ਮੰਨਦਾ, ਹੇ ਗੁਰੂ ਜੀ ਜਿਹੜਾ ਉੱਤਮ ਦੇ ਬਿਅੰਤ(ਵਾਹਿਗੁਰੂ ਦਾ) ਨਾਮ ਹੈ ਉਹ ਤੁਸਾਂ ਨੇ ਰਿਦੇ ਵਿੱਚ ਧਰ ਦਿੱਤਾ ਹੈ।

**ਨਲ੍ਯ ਕਵਿ ਪਾਰਸ ਪਰਸ ਕਚ ਕੰਚਨਾ ਹੁਇ**
**ਚੰਦਨਾ ਸੁਬਾਸੁ ਜਾਸੁ ਸਿਮਰਤ ਅਨ ਤਰ ॥**

{ ਪਰਸ = ਛੂਹਕੇ।ਕੰਚਨ = ਸੋਨਾ।ਅਨ ਤਰ =
(ਅਨ = ਹੋਰ+ਤਰ = ਰੁਖ,ਬ੍ਰਿਛ) ਹੋਰ ਬ੍ਰਿਛ। }

ਨਲ੍ਹ ਕਵੀ (ਕਹਿੰਦਾ ਹੈ ਹੇ ਸਤਿਗੁਰ ਰਾਮਦਾਸ ਜੀ ਤੁਸੀਂ) ਪਾਰਸ ਹੋ ਤੁਹਾਡੇ ਨਾਲ ਛੋਹ ਕੇ (ਅਸੀਂ) ਕਚ ਤੋਂ ਸੋਨਾ ਹੋ ਗਏ ਹਾਂ। (ਤੁਸੀਂ) ਚੰਦਨ ਹੋ, ਸਿਮਰਨ ਦੀ ਸੁਗੰਧੀ ਨਾਲ ਹੋਰ ਦੂਜੇ ਬ੍ਰਿਛ ਭੀ ਸੁਗੰਧੀ ਵਾਲੇ ਹੋ ਗਏ ਹਨ।

ਭਾਵ:—ਕਚ ਤੋਂ ਭਾਵ ਅਪਵਿਤ੍ਰਤਾ ਦਾ ਹੈ, ਅਪਵਿੱਤ੍ਰ ਸਾਂ ਪਾਪੀ ਸਾਂ, ਤੁਹਾਡੇ ਨਾਲ ਛੂਹਨ ਕਰਕੇਸੁਧ ਪਵਿੱ੍ਰ ਸੋਨਾ ਬਣ ਗਏ ਹਾਂ। ਏਥੇ ਹੀ ਬਸ ਨਹੀਂ ਤੁਸੀ ਤਾਂ ਬਾਵਨ ਚੰਦਨ ਹੋ, ਹੋਰ ਕਈਆਂ ਜੀਵਾਂ ਵਿੱਚ ਅਪਨੀ ਸੁਗੰਧੀ ਪਾ ਦਿਤੀ ਜੇ ਕਈਆਂ ਨੂੰ ਬੰਨਣ ਬਨਾ ਲਿਆ ਜੇ, ਜੁ ਪ੍ਰਾਣੀ ਵੀ ਨੀਚ ਊਚ ਆਪ ਦੀ ਸੰਗਤ ਵਿੱਚ ਆ ਮਿਲਿਆ ਹੈ ਉਸਨੂੰ ਛਾਤੀ ਨਾਲ ਲਾਕੇ ਸ਼ੁਭ ਗੁਣਾ ਨਾਲ ਭਰਪੂਰ ਕਰ ਦਿੱਤਾ ਜੇ।

**ਜਾਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰੇ ਜੀ**
**ਹਉਬਲਿਬਲਿਜਾਉਸਤਿਗੁਰਸਾਚੇਨਾਮਪਰ॥੩।**

[ਦੇਖਤ ਦੁਆਰੇ = ਦੇਖਣ ਨਾਲ ਹੀ। ਨਿਵਾਰੇ = ਦੂਰ]

ਜਿਨ੍ਹਾਂ ਦੇ ਦਰਸ਼ਨ ਨਾਲ ਹੀ ਕਾਮ ਕ੍ਰੋਧ ਆਦਿਕ ਦੂਰ ਹੋ ਜਾਂਦੇ ਹਨ। ਹੇ ਸਚੇ ਸਤਿਗੁਰੂ ਜੀ ਮੈਂ ਤੁਹਾਡੇ ਨਾਮ ਉਤੋਂ ਸਦਕੇ ਤੇ ਕੁਰਬਾਣ ਜਾਂਦਾ ਹਾਂ।

**ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥**

ਹੇ ਗੁਰੂ ਰਾਮਦਾਸ ਜੀ (ਤੁਹਾਨੂੰ ਗੁਰ ਅਮਰ ਦੇਵ ਜੀ ਨੇ) ਰਾਜ ਜੋਗ ਦਾ ਤਖਤ ਦਿੱਤਾ ਹੈ।

**ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ**
**ਤਾਰਨਿ ਮਨੁਖੵ ਜਨ ਕੀਅਉ ਪ੍ਰਗਾਸੁ ॥**

ਪਹਿਲੇ (ਗੁਰ) ਨਾਨਕ ਚੰਨ (ਚੜ੍ਹਿਆ) ਜਗਤ ਬੜਾ ਅਨੰਦ ਹੋਇਆ। ਆਪਨੇ ਜੀਵਾਂ ਨੂੰ ਤਾਰਨ ਵਾਸਤੇ ਪ੍ਰਕਾਸ਼ ਕੀਤਾ।

**ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ**
**ਗਿਆਨੁ ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ॥**

ਨਿਧਾਨ = ਖਜਾਨਾ। ਅਕਥ = ਵਾਹਿਗੁਰੂ।
ਪੰਚ ਭੂਤ = ਕਾਮ ਕ੍ਰੋਧ, ਲੋਭ, ਮੋਹ, ਹੰਕਾਰ।

(ਗੁਰ ਨਾਨਕ ਦੇਵ ਜੀਨੇ ਅਪਨਾ) ਖਜ਼ਾਨਾ ਗੁਰੂ ਅੰਗਦ ਸਾਹਿਬ ਜੀ ਨੂੰ ਦਿੱਤਾ । ਵਾਹਿਗੁਰੂ ਦੀ ਕਥਾ ਕਾ ਗਯਾਨ ਸਮਝਾਇਆ ਪੰਜ ਭੂਤ (ਕਾਮਾਦਿਕ) ਵਸ ਕਰ ਦਿਤੇ (ਹੁਣ ਗੁਰੂ ਅੰਗਦ ਸਾਹਿਬ ਜੀ ਦੇ ਦਿੱਲ ਵਿੱਚ) ਡਰ ਪੈਦਾ ਨਹੀਂ ਹੁੰਦਾ।

**ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗ ਰਾਖੀ ਪਤਿ**
**ਅਘਨ ਦੇਖਤ ਗਤੁ ਚਰਨ ਕਵਲ ਜਾਸ ॥**

{ ਗੁਰੂ ਸ੍ਰੀਸਤਿ = ਸ੍ਰੀ ਸਤਿਗੁਰੂ = ਗੁਰ ਅੰਗਦ ਸਾਹਿਬ
ਅਘਨ = ਪਾਪ। ਗਤੁ = ਨਾਸ। }

ਗੁਰੂ ਅੰਗਦ ਸਾਹਿਬ ਜੀ ਨੇ ਸ੍ਰੀ ਗੁਰੂ ਅਮਰ ਦਾਸ ਜੀ ਦੀ ਕਲਜੁਗ ਵਿੱਚ ਪੱਤ ਰੱਖੀ। ਭਾਵ ਸੇਵਾ ਥਾਂ ਪਾਈ।

ਜਿਨ੍ਹਾਂ ਦੇ ਚਰਣਾਂ ਕਵਲਾਂ ਨੂੰ ਦੇਖਣ ਨਾਲ਼ ਹੀ ਪਾਪ

ਨਾਸ ਹੋ ਜਾਂਦੇ ਹਨ।

**ਸਭ ਬਿਧਿ ਮਾਨ੍ਿਉ ਮਨ ਤਬਹੀ ਭਯਉ ਪ੍ਰਸੰਨੁ**
**ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥ ੪ ॥**

[ਸਭ ਬਿਧਿ = ਹਰ ਤਰ੍ਹਾਂ।]

(ਜਦੋਂ ਸ੍ਰੀ ਗੁਰੂ ਅਮਰ ਦੇਵ ਜੀ ਦਾ) ਮਨ ਹਰ ਤਰ੍ਹਾਂ ਨਾਲ ਮੰਨ ਗਿਆ। (ਭਾਵ ਜਦ ਸ੍ਰੀ ਗੁਰੂ ਅਮਰ ਦੇਵ ਜੀ ਗੁਰ ਰਾਮ ਦਾਸ ਜੀ ਦੀ ਚੰਗੀ ਤਰ੍ਹਾਂ ਪ੍ਰੀਖਯਾ ਲੈ ਚੁਕੇ ਤੇ ਉਹ ਹਰ ਤਰ੍ਹਾਂ ਨਾਲ ਪਾਸ ਹੋਏ ਤਾਂ) ਗੁਰੂ ਜੀ ਪ੍ਰਸੰਨ ਹੋਏ ਅਤੇ ਗੁਰ ਰਾਮ ਦਾਸ ਜੀ ਨੂੰ ਰਾਜ ਜੋਗ ਦਾ ਤਖਤ ਦਿੱਤਾ।

**ਰਡ॥ਜਿਸਹਿ ਧਾਰ੍ਿਉ ਧਰਤਿ ਅਰੁ**
**ਵਿਉਮੁ ਅਰੁ ਪਵਣੁ ਤੇ ਨੀਰ ਸਰ**
**ਅਵਰ ਅਨਲ ਅਨਾਦਿ ਕੀਅਉ॥**

{ਵਿਉਮ = ਅਕਾਸ। ਸਰ = ਤਲਾ ਪਾਣੀ ਦੀ ਥਾਂ
ਅਨਲ = ਅੱਗ। ਅਨਾਦਿ = (ਅਨ+ਆਦ) = ਅੰਨ
ਆਦਿਕ।}

ਜਿਸਨੇ ਧਰਤੀ ਅਤੇ ਅਕਾਸ ਬਨਾਇਆ ਹੈ। ਪਉਣ ਪਾਣੀ ਦੇ ਤਲਾ, ਅਤੇ ਅੱਗ ਅਤੇ ਹੋਰ ਅੰਨ ਆਦਿਕ ਪੈਦਾ ਕੀਤਾ ਹੈ।

**ਸਸਿ ਰਿਖਿ ਨਿਸਿ ਸੂਰਦਿਨਿ ਸੈਲ**
**ਤਰੂਅ ਫਲ ਫੁਲ ਦੀਅਉ ॥**

{ ਸਸਿ = ਚੰਨ। ਰਿਖ = ਤਾਰੇ। ਨਿਸ = ਰਾਤ।
ਸੂਰ = ਸੂਰਜ। ਸੈਲ ਪਹਾੜ। }

ਤਰੂਅ = ਬ੍ਰਿਛ।

ਚੰਨ, ਤਾਰੇ, ਰਾਤ, ਸੂਰਜ, ਦਿਨ ਅਤੇ ਪਹਾੜ (ਬਨਾਏ ਹਨ) ਬ੍ਰਿਛਾਂ ਨੂੰ ਫਲ ਫੁਲ ਲਾਇਆ ਹੈ।

**ਸੁਰਿ ਨਰ ਸਪਤ ਸਮੁਦ੍ਰ**
**ਕਿਆ ਧਾਰਿਓ ਤ੍ਰਿਭਵਣ ਜਾਸੁ॥**

{ ਸੁਰ = ਦੇਵਤੇ। ਸਪਤ = ਸਭ
ਕਿਆ = ਕੀਆ = ਕੀਤਾ। ਤ੍ਰਿਭਵਣ = ਤਿੰਨ ਲੋਕ }

ਮਾਤ ਲੋਕ, ਪਤਾਲ ਲੋਕ ਅਤੇ ਸੁਰਗਲੋਕ।

ਦੇਵਤੇ, ਮਨੁੱਖ ਅਤੇ ਸਤ*ਸਮੁੰਦ੍ਰ ਕੀਤੇ ਹਨ ਜਿਸ ਨੇ ਤਿੰਨ ਲੋਕ ਥਾਪੇ ਹਨ।

**ਸੋਈ ਏਕੁ ਨਾਮੁ ਹਰਿ ਨਾਮੁ ਸਤਿ**
**ਪਾਇਓ ਗੁਰ ਅਮਰ ਪ੍ਰਗਾਸੁ ॥ ੧ ॥ ੫ ॥**

ਓਸੇ ਇਕ ਵਾਹਿਗੁਰੂ ਦੇ ਸਚੇ ਨਾਮ ਦਾ ਪ੍ਰਕਾਸ਼ (ਤੁਸਾਂ ਨੇ) ਗੁਰ ਅਮਰ ਦੇਵ ਜੀ ਤੋਂ ਪਾਇਆ ਹੈ।

**ਕਚਹੁ ਕੰਚਨੁ ਭਇਅਉ ਸਬਦੁ**
**ਗੁਰ ਸ੍ਰਵਣਹਿ ਸੁਣਿਓ ॥**

[ਕੰਚਨ = ਸੋਨਾ। ਸ੍ਰਵਣਹਿ = ਕੰਨਾਂ ਨਾਲ।]

(ਜਦੋਂ) ਗੁਰੂ ਦਾ ਸ਼ਬਦ ਕੰਨਾ ਨਾਲ ਸੁਣਿਆਂ ਤਾਂ

---

*ਖਾਰੀ, ਖੀਰ, ਦਧਿ, ਇਖ, ਰਸ, ਜਲ, ਸ਼ਰਾਬ, ਘ੍ਰਿਤ।

ਕੱਚ ਤੋਂ ਸੋਨਾ ਹੋ ਗਏ।

ਭਾਵ ਅਪਵਿਤ੍ਰ ਤੋਂ ਪਵਿੱਤ੍ਰ ਹੋਗਏ।

**ਬਿਖੁ ਤੇ ਅੰਮ੍ਰਿਤੁ ਹುਯਉ ਨਾਮੁ**
**ਸਤਿਗੁਰ ਮੁਖਿ ਭਨਿਅਉ ॥**

[ਭਨਿਅਉ = ਆਖਿਆ, ਉਚਾਰਣ ਕੀਤਾ।]

ਮੁਖੋਂ ਸਤਿਗੁਰੂ ਦਾ ਨਾਓ ਬੋਲਿਆ ਤਾਂ ਜ਼ਹਿਰ ਤੇ ਅੰਮ੍ਰਿਤ ਹੋ ਗਏ।ਭਾਵ ਵਿਸ਼ੇ ਵਿਕਾਰ ਤੋਂ ਹਟਕੇ ਨਾਮ ਵਿੱਚ ਮਸਤਹੋਏ।

**ਲੋਹਉ ਹੋਯਉ ਲਾਲੁ ਨਦਰਿ**
**ਸਤਿਗੁਰੁ ਜਦਿ ਧਾਰੈ ॥**

[ਨਦਰ = ਮੇਹਰ ਦੀ ਨਜ਼ਰ।]

ਜਦ ਸਤਿਗੁਰੂ ਜੀਨੇ ਮੇਹਰ ਦੀ ਨਿਗਾਹ ਕੀਤੀ ਤਾਂ ਉਹ ਲੋਹੇ ਤੋਂ (ਕੀਮਤੀ) ਲਾਲ ਹੋਏ।

ਭਾਵ:—ਲੋਹੇ ਦੇ ਵਿੱਚ ਮੋਟੀਆਂ ਮੋਟੀਆਂ ਤਿਨਗਲਾਂ ਹਨ, ਕਠੋਰ ਤਾਈ, ਭਾਰੀ ਪਨ, ਅਤੇ ਕਾਲਖ ਜੀਵ ਪਹਿਲੋਂ ਬੇਤਰਸ ਸਨ, ਹੰਕਾਰ ਕਰਕੇ ਭਾਰੀ ਸਨ ਪਾਪਾਂ ਕਰਕੇ ਦਿਲ ਕਾਲਾ ਹੋਇਆ ਹੋਇਆ ਸੀ,ਹੁਣ ਸਤਿਗੁਰ ਜੀ ਦੀ ਮੇਹਰ ਦੀ ਨਜ਼ਰ ਵਿੱਚ ਆਕੇ ਗੁਰਮੁਖ ਬਣ ਗਏ।

**ਪਾਹਣ ਮਾਣਕ ਕਰੈ ਗਿਆਨੁ**
**ਗੁਰ ਕਹਿਅਉ ਬੀਚਾਰੈ ॥**

ਪਾਹਣ = ਪੱਥਰ ਮਾਣਕ = *ਲਾਲ ਰੰਗ ਦਾ ਰਤਨ,

*ਪੰਡਤ ਤਾਰਾ ਸਿੰਘ ਕੋਸ਼ੇ।

ਜਿਸਦੇ ਚਾਨਣ ਵਿੱਚ ਪੁਸਤਕ ਪੜ੍ਹ ਸਕੀਦੀ ਹੈ।

(ਜਿਸ ਵੇਲੇ) ਗੁਰੂ ਦੇ ਦਸੇ ਹੋਏ ਗਿਆਨ ਦਾ ਵੀਚਾਰ ਕੀਤਾ ਤਾ ਪਥਰ ਤੋਂ (ਵੱਡ ਮੁਲੇ) ਰਤਨ ਬਨਾਏ ਗਏ।

ਭਾਵ:–ਪਹਿਲੋਂ ਪੱਥਰ ਸਨ, ਆਪ ਡੁਬੇ ਹੋਏ ਸਨ, ਹੋਰਨਾ ਨੂੰ ਡੋਬਦੇ ਸਨ, ਹੁਣ ਗਜ਼ਾਨ ਦੀ ਵੀਚਾਰ ਨਾਲ ਗਿਜ਼ਾਨ ਸਰੂਪ ਹੋ ਗਏ ਹਨ।

**ਕਾਠਹੁ ਸ੍ਰੀ ਖੰਡ ਸਤਿਗੁਰਿ ਕੀਅਉ**

**ਦੁਖ ਦਰਿਦ ਤਿਨ ਕੇ ਗਇਅ॥**

[ਸ੍ਰੀ ਖੰਡ = ਚੰਦਨ। ਦਰਿਦ = ਗਰੀਬੀ।]

ਸਤਿਗੁਰੂ ਨੇ ਕਾਨ ਤੋਂ ਚੰਦਨ ਕਰ ਦਿਤਾ ਹੈ, ਉਨ੍ਹਾਂ ਦੇ ਦੁਖ ਤੇ ਗਰੀਬੀ ਗੁਆ ਦਿਤੀ ਨੇ।

ਭਾਵ:–ਪਹਿਲੋਂ ਕਾਠ ਵਾਂਗ, ਸੁੱਕੇ ਸੇ, ਸੜਣ ਵਾਲੇ ਸੇ, ਵੈਹਣ ਵਿੱਚ ਰੁੜਣ ਵਾਲੇ ਸਨ, ਭਗਤੀ ਦੀ ਸੁਗੰਧੀ ਤੋਂ ਰਹਿਤ ਸਨ, ਹੁਣ ਸੇਵਾ, ਪ੍ਰੇਮ ਅਤੇ ਹੋਰਨਾਂਨੂੰ ਸੁਖ ਦੇਣਵਾਲੇ ਬਾਵਣ ਚੰਦਨ ਬਨਾ ਦਿੱਤਾ ਨੇ।

**ਸਤਿਗੁਰੂ ਚਰਨ ਜਿਨ ਪਰਸਿਆ**

**ਸੇ ਪਸੁ ਪਰੇਤ ਸੁਰਿ ਨਰ ਭਇਆ॥ ੨॥੬॥**

{ ਪਰਸਿਆ = ਛੁਹਿਆ। ਸੁਰ = ਦੇਵਤੇ
ਨਰ = ਮਰਦ, *ਉੱਤਮ ਸਿਰੋਮਨੀ। }

ਜਿਸਨੇ ਸਤਗੁਰੂ ਜੀ ਦੇ ਚਰਣ ਛੋਹੇ ਹਨ ਉਹ ਪਸੂ

---

*ਦੇਖੋ ਸੰਸਕ੍ਰਿਤ ਕੋਸ਼।

ਪਰੇਤ ਦੀ ਅਵਸਥਾ ਤੋਂ (ਜਿਹੜੀ ਉਸਦੀ ਪਹਿਲੋਂ ਸੀ ਟਪਕੇ) ਹੁਣ ਦੇਵਤਿਆਂ ਵਿਚੋਂ ਵੀ ਮਰਦ (ਸ੍ਰੋਮਣੀ) ਹੋਗਿਆ ਹੈ ।

**ਜਾਮਿ ਗੁਰੂ ਹੋਇ ਵਲਿ ਧਨਹਿ**
**ਕਿਆ ਗਾਰਵੁ ਦਿਜਇ ॥**

ਗਾਰਵ – ਗੌਰਵ – ਗੌਰਵਤਾ, ਵਡਿਆਈ ਉਪਮਾਂ। ਜਾਮਿ – ਜਦੋਂ।

ਜਦੋਂ ਗੁਰੂ ਜੀ ਅਪਨੇ ਪਾਸੇ ਹੋਣ ਤਾਂ ਧੰਨ ਨੂੰ ਕੀ ਵਡਿਆਈ ਦੇਣੀ ਹੋਈ।

**ਜਾਮਿ ਗੁਰੂ ਹੋਇ ਵਲਿ**
**ਲਖ ਬਾਹੇ ਕਿਆ ਕਿਜਇ ॥**

{ ਲਖ ਬਾਹੇ = ਲੱਖਾਂ ਬਾਹੀਆਂ, ਬਹੁਤ ਮਦਦ, ਬਾਹਲਾ ਭਾਈ ਚਾਰਾ। }

ਜਦੋਂ ਗੁਰੂ ਅਪਨੇ ਪਾਸੇ ਹੋਵੇ ਤਾਂ ਬਹੁਤੀ ਮਦਦ ਭਾਵ ਕੁਛ ਨਹੀਂ ਕਰ ਸਕਦੇ।

**ਜਾਮਿ ਗੁਰੂ ਹੋਇ ਵਲਿ**
**ਗਿਆਨ ਅਰੁ ਧਿਆਨ ਅਨਨ ਪਰਿ ॥**

[ਅਨਨ = ਅਨਨਯ = ਭੇਦ ਤੋਂ ਬਿਨਾਂ। ਪਖਪਾਤ ਤੋਰਹਿਤ।]

ਜਦੋਂ ਗੁਰੂ ਜੀ ਅਪਨੇ ਪਾਸੇ ਹੋਣ *ਪਖਪਾਤ ਤੋਂ

---

*ਇਸਦਾ ਅਰਥ ਇਉਂ ਭੀ ਕਰਦੇ ਹਨ ਕਿ ਜਦੋਂ ਗੁਰੂ ਜੀ ਅਪਨੇ ਪਾਸੇ ਹੋਣ ਤਾਂ ਗਯਾਨ ਅਤੇ ਧਿਆਨ ਮੂੰਹ ਉਤੇ ਰਹਿੰਦਾ ਹੈ ਭਾਵ ਹਰਵੇਲੇ ਹਾਜ਼ਰ ਰਹਿੰਦਾ ਹੈ। ਅਨਨ ਦਾ ਅਰਥ ਮੂੰਹ ਕਰਦੇ ਹਨ।

ਰਹਿਤ ਧਿਆਨ ਅਤੇ ਗਜ਼ਾਨ ਹੁੰਦਾ ਹੈ।

**ਜਾਮਿ ਗੁਰੂ ਹੋਇ ਵਲਿ**

**ਸਬਦੁ ਸਾਖੀ ਸੁ ਸਚਹ ਘਰਿ ॥**

ਜਦੋਂ ਗੁਰੂ ਜੀ ਅਪਨੇ ਪਾਸੇ ਹੋਣ (ਤਾਂ ਇਹ) ਸਚੇ ਘਰ ਦੀਆਂ ਸਾਖੀਆਂ ਤੇ ਸ਼ਬਦ ਕਹਿੰਦਾ ਹੈ।

**ਜੋ ਗੁਰੂ ਗੁਰੂ ਅਹਿਨਿਸਿ ਜਪੈ**

**ਦਾਸੁ ਭਟੁ ਬੇਨਤਿ ਕਹੈ ॥**

[ਅਹਿਨਿਸਿ = ਦਿਨ ਰਾਤ।]

ਦਾਸ ਨਾਮੀ ਭਟ ਬੇਨਤੀ ਕਰਦਾ ਹੈ ਕਿ ਜੁ ਦਿਨੇ ਰਾਤ ਗੁਰੂ ਗੁਰੂ ਜਪਦਾ ਹੈ।

**ਜੋ ਗੁਰੂ ਨਾਮੁ ਰਿਦ ਮਹਿ ਧਰੈ**

**ਸੋ ਜਨਮ ਮਰਣ ਦੁਹਥੇ ਰਹੈ ॥ ੩ ॥ ੭ ॥**

ਅਤੇ ਜਿਹੜਾ ਗੁਰੂ ਦੇ ਨਾਮ ਨੂੰ ਦਿਲ ਵਿੱਚ ਰੱਖਦਾ ਹੈ ਉਹ ਜੰਮਨ ਅਤੇ ਮਰਨ ਦੁਹਾਂ ਤੋਂ ਰਹਿ ਜਾਂਦਾ ਹੈ।

**ਗੁਰ ਬਿਨੁ ਘੋਰੁ ਅੰਧਾਰੁ**

**ਗੁਰੂ ਬਿਨੁ ਸਮਝ ਨ ਆਵੈ ॥**

[ਘੋਰ = ਡਰਾਉਣਾ, ਭਿਆਨਕ]

ਗੁਰੂ ਤੋਂ ਬਿਨਾ ਘੁਪ ਹਨ੍ਹੇਰਾ ਰਹਿੰਦਾ ਹੈ।

ਗੁਰੂ ਬਿਨਾ ਸਮਝ ਨਹੀਂ ਆਉਂਦੀ।

**ਗੁਰ ਬਿਨ ਸੁਰਤਿ ਨ ਸਿਧਿ**

**ਗੁਰੂ ਬਿਨੁ ਮੁਕਤਿ ਨ ਪਾਵੈ ॥**

[ਸੁਰਤ = ਹੋਸ਼ । ਸਿਧਿ = ਸਿਧੀ = ਕਾਮਯਾਬੀ ।]

ਗੁਰੂ ਤੋਂ ਬਿਨਾ ਹੋਸ਼ ਨਹੀਂ (ਆਉਂਦੀ) ਕਾਮਯਾਬੀ ਨਹੀਂ ਹੁੰਦੀ ਮੁਕਤੀ ਨਹੀਂ ਮਿਲਦੀ ।

**ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥**

[ਸਚ = ਸਚਮੁਚ ।]

ਸਚਮੁਚ ਗੁਰੂ ਕਰ ਹੇ ਮੇਰੇ ਮਨ ਵੀਚਾਰ ਕੇ ਗੁਰੂ ਕਰ।

**ਗੁਰੁ ਕਰੁ ਸਬਦ ਸੁਪੁੰਨ ਅਘਨ ਕਟਹਿ ਸਭ ਤੇਰੇ ॥**

[ਸਬਦ = ਉਪਦੇਸ਼ । ਪੁੰਨ = ਪਵਿੱਤ੍ਰ । ਅਘਨ = ਪਾਪ]

ਪਵਿੱਤ੍ਰ ਉਪਦੇਸ਼ ਵਾਲਾ ਗੁਰੂ ਕਰ ਤੇਰੇ ਸਾਰੇ ਪਾਪ ਦੂਰ ਹੋ ਜਾਣਗੇ ।

**ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ**
**ਗੁਰੂ ਸਤਿ ਕਵਿ ਨਲ੍ਯ ਕਹਿ ॥**

ਨਯਣਿ = ਨੈਣ, ਅੱਖਾਂ । ਬਯਣਿ = ਬਚਨ

ਨਲ ਕਵੀ ਕਹਿੰਦਾ ਹੈ ਸਚੇ ਗੁਰੂ ਨੂੰ ਅੱਖਾਂ (ਵਿੱਚ ਬਠਾਓ) ਬਚਨਾਂ ਨਾਲ ਗੁਰੂ ਗੁਰੂ ਕਰੋ ।

**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ**
**ਤੇ ਅਕਯਥ ਸੰਸਾਰ ਮਹਿ ॥ ੪ ॥ ੯ ॥**

(ਨਹੁ = ਨਹੀਂ । ਅਕਯਥ = ਬਿਰਥਾ, ਨਿਸਫਲ ।)

ਜਿਨ੍ਹਾਂ ਨੇ ਗੁਰੂ ਨਹੀਂ ਵੇਖਿਆ, ਧਾਰਨ ਨਹੀਂ ਕੀਤਾ ਉਨ੍ਹਾਂ (ਕਾ ਜੀਵਣ) ਸੰਸਾਰ ਵਿੱਚ ਬਿਰਥਾ ਹੈ ।

**ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥**

(ਗੁਰੂ ਗੁਰੂ = ਗੁਰੂਆਂ ਦਾ ਗੁਰੂ ।)

ਹੇ ਮੇਰੇ ਮਨ ਗੁਰੂਆਂ ਦੇ ਗੁਰੂ ਨੂੰ ਗੁਰੂ ਕਰ ।

**ਤਾਰਣ ਤਰਣ ਸਮ੍ਰਥੁ ਕਲਜੁਗਿ**
**ਸੁਨਤ ਸਮਾਧਿ ਸਬਦ ਜਿਸੁ ਕੇਰੇ ॥**

(ਤਰਣ = ਜਹਾਜ । ਸਮ੍ਰਥੁ = ਸਮਰਥ ।)

ਜੁ ਕਲਜੁਗ ਵਿੱਚ ਤਾਰਨ ਵਾਸਤੇ ਜਹਾਜ ਰੂਪ ਅਤੇ ਸਮਰਥ ਹਨ, ਜਿਨ੍ਹਾਂ ਦਾ ਸ਼ਬਦ ਸੁਣਨ ਨਾਲ ਸਮਾਧੀ ਲੱਗ ਜਾਂਦੀ ਹੈ ।

**ਫੁਨਿ ਦੁਖਨਿ ਨਾਸੁ ਸੁਖਦਾਯਕੁ ਸੂਰਉ**
**ਜੋ ਧਰਤ ਧਿਆਨੁ ਬਸਤ ਤਿਹ ਨੇਰੇ ॥**

(ਫੁਨਿ = ਇਸਤੋਂ ਬਿਨਾ। ਸੂਰਉ = ਸੂਰਮੇਂ)

ਇਸ ਤੋਂ ਬਿਨਾਂ ਦੁਖਾਂ ਦੇ ਨਾਸ ਕ੍ਰਨ ਵਾਲੇ ਹਨ । ਸੁਖਦੇ ਦੇਨ ਵਾਲੇ ਹਨ, ਸੂਰਮੇ ਹਨ, ਜਿਹੜਾ ਉਨ੍ਹਾਂ ਨੂੰ ਯਾਦ ਕਰਦਾ ਹੈ, ਉਸਦੇ ਨੇੜੇ ਵੱਸਦੇ ਹਨ ।

**ਪੂਰਉ ਪੁਰਖੁ ਰਿਦੈ ਹਰਿ ਸਿਮਰਤ**
**ਮੁਖੁ ਦੇਖਤ ਅਘ ਜਾਹਿ ਪਰੇਰੇ ॥**

(ਅਘ = ਪਾਪ ।)

(ਸਤਿਗੁਰ ਜੀ) ਪੂਰੇ ਮਰਦ ਹਨ, ਦਿਲ ਵਿੱਚ ਵਾਹਿ-ਗੁਰੂ ਨੂੰ ਯਾਦ ਕਰਦੇ ਹਨ, ਉਨ੍ਹਾਂ ਦਾ ਮੁਖ ਦੇਖਿਆਂ ਹੀ ਪਾਪ ਪਰੇ ਹਟ ਜਾਂਦੇ ਹਨ ।

**ਜਉ ਹਰਿ ਬੁਧਿ ਰਿਧਿ ਸਿਧਿ ਚਾਹਤ**
**ਗੁਰੂ ਗੁਰੂ ਗੁਰੁ ਕਰੁ ਮਨੁ ਮੇਰੇ ॥ ੫ ॥ ੯॥**

ਹਰਿ = ਹਰ ਤਰ੍ਹਾਂ ਦੀ। ਗੁਰੂ ਗੁਰੂ = ਗੁਰੂਆਂ ਦਾ ਗੁਰੂ, ਵੱਡਾ ਗੁਰੂ।

ਜੇ ਤੂੰ ਹਰ ਤਰ੍ਹਾਂ ਦੀ ਬੁਧੀ, ਅਤੇ ਰਿਧੀਆਂ ਸਿਧੀਆਂ ਚਾਹੁੰਦਾ ਹੈਂ, ਤਾਂ ਹੇ ਮੇਰੇ ਮਨ ਗੁਰੂਆਂ ਦੇ ਗੁਰੂ (ਵੱਡੇ ਗੁਰੂ ਰਾਮ ਦਾਸ ਜੀ) ਨੂੰ ਧਾਰ।

**ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯੌ ॥**

(ਗਰੂ = ਵੱਡਾ ।)

ਗੁਰੂ ਦਾ ਮੁੱਖ ਵੇਖਕੇ ਵੱਡਾ ਸੁਖ ਪਾਇਆ ਹੈ।

**ਹੁਤੀ ਜੁ ਪਿਆਸ ਪਿਊਸ ਪਿਵੰਨ ਕੀ**
**ਬੰਛਤ ਸਿਧਿ ਕਉ ਬਿਧਿ ਮਿਲਾਯਉ ॥**

ਪਿਊਸ = ਅੰਮ੍ਰਿਤ । ਬਿਧਿ = ਵਾਹਿਗੁਰੂ।
ਬੰਛਤ = ਮਨਾਦੀਇਛਿਆ।ਸਿਧਿ = ਪੂਰੀਕਾਮਯਾਬੀ

ਅੰਮ੍ਰਿਤ ਛਕਣ ਦੀ ਬੜੀ ਚਾਹ ਸੀ, ਮਨ ਦੀ ਇਸ ਇਛਿਆ ਨੂੰ ਪੂਰੀ ਕਰਨ ਲਈ ਵਾਹਿਗੁਰੂ ਨੇ (ਗੁਰੂ) ਮਿਲਾ ਦਿੱਤਾ ਹੈ।

**ਪੂਰਨ ਭੋ ਮਨ ਠਉਰ ਬਸੋ ਰਸ**
**ਬਾਸਨ ਸਿਉ ਜੁ ਦਹੰਦਿਸ ਧਾਯਉ ॥**

[ ਪੂਰਨ ਭੋ = ਪੂਰਨ ਹੋਕੇ।ਬਾਸਨ = ਵਾਸ਼ਨਾਂ।ਦਹੰਦਿਸ = ਦਸ ਪਾਸੀਂ, ਏਧਰ ਓਧਰ। ਧਾਯਉ = ਦੌੜਦਾ ਸੀ। ]

ਮਨ ਅਨੰਦ ਹੋਕੇ ਇਕ ਥਾਂ ਟਿਕ ਗਿਆ ਹੈਂ ਜੁ ਅਗੇ ਰਸਾਂ ਦੀ ਵਾਸ਼ਨਾ ਵਿੱਚ ਏਧਰ ਓਧਰ ਭਟਕਦਾ ਫਿਰਦਾ ਸੀ।

**ਗੋਬਿੰਦ ਵਾਲੁ ਗੋਬਿੰਦ ਪੁਰੀ**

**ਸਮ ਜਲ੍ਨ ਤੀਰਿ ਬਿਪਾਸ ਬਨਾਯਉ॥**

ਗੋਬਿੰਦ ਵਾਲ = ਗੋਇੰਦ ਵਾਲ, ਗੋਂਦ ਵਾਲ।

ਗੋਬਿੰਦ ਪੁਰੀ = ਬੈਕੁੰਠ। ਤੀਰ = ਕੰਢਾ।

ਬਿਪਾਸ = ਬਿਆਸਾ ਦਰਿਆ।

ਜਲਨ (ਭਟ ਕਹਿੰਦਾ ਹੈ)(ਕਿ ਗੁਰੂ ਜੀ ਨੇ) ਬਿਆਸਾ ਨਦੀ ਦੇ ਕੰਢੇ ਗੋਂਦ ਵਾਲ ਬੈਕੁੰਠ ਦੀ ਤਰ੍ਹਾਂ ਬਨਾਇਆ ਹੈ।

**ਗਯਉ ਦੁਖੁ ਦੂਰਿ ਬਰਖਨ ਕੋ**

**ਸੁ ਗੁਰੂ ਮੁਖੁ ਦੇਖਿ ਗਰੂ ਸੁਖ**

**ਪਾਯਉ ॥ ੬ ॥ ੧੦ ॥**

(ਬਰਖਨ = ਵਰ੍ਹੇ। ਗਰੂ = ਵੱਡਾ।)

ਹੁਣ ਕਈਆਂ ਵਰ੍ਹਿਆਂ ਦਾ ਦੁਖ ਦੂਰ ਹੋ ਗਿਆ ਹੈ। ਗੁਰੂ ਦਾ ਦਰਸਨ ਕਰਕੇ ਵੱਡਾ ਸੁਖ ਪਾਇਆ ਹੈ।

**ਸਮਰਥ ਗੁਰੂ ਸਿਰਿ ਹਥੁ ਧਰਿਅਉ ॥**

(ਹੇ ਗੁਰ ਰਾਮਦਾਸ ਜੀ ਤੁਹਾਡੇ) ਸਿਰ ਉਤੇ ਸਮਰਥ ਗੁਰੂ ਨੇ ਹੱਥ ਰਖਿਆ ਹੈ।

**ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ**

**ਜਿਸੁ ਦੇਖਿ ਚਰੰਨ ਅਘੰਨ ਹਰ੍ਉ ॥**

(ਅਘੰਨ = ਪਾਪ । ਹਰਯਉ = ਦੂਰ ਹੋ ਗਏ ਹਨ ।)

ਜਿਸ ਗੁਰੂ ਦੇ ਚਰਣਾ ਦੇ ਦਰਸ਼ਨ ਕਰਨ ਨਾਲ ਪਾਪ ਦੂਰ ਹੋ ਜਾਂਦੇ ਹਨ ਉਸਨੇ ਕ੍ਰਿਪਾ ਕਰਕੇ (ਤੁਹਾਨੂੰ) ਵਾਹਿਗੁਰੂ ਦਾ ਨਾਮ ਦਿਤਾ ਹੈ ।

## ਨਿਸਿ ਬਾਸੁਰ ਏਕ ਸਮਾਨ ਧਿਆਨ
## ਸੁ ਨਾਮ ਸੁਨੇ ਸੁਤੁ ਭਾਨ ਡਰ੍ਉ ॥

{ ਨਿਸਿ = ਰਾਤ । ਬਾਸੁਰ = ਦਿਨ । ਸੁਤ ਭਾਨ = (ਸੁਤ = ਪੁਤ । ਭਾਨ = ਸੂਰਜ) = ਸੂਰਜ ਦਾ ਪੁਤ੍ਰ, ਧਰਮ ਰਾਜ । }

ਜਿਸ ਗੁਰੂ ਨੇ ਤੁਹਾਨੂੰ ਨਾਮ ਦਿਤਾ ਹੈ ਉਹ ਦਿਨਰਾਤ *ਇਕੋ ਜਿਹਾ ਧਿਆਨ ਰੱਖਦੇ ਸਨ ਅਰਥਾਤ ਸਮ ਦ੍ਰਿਸ੍ਟੇਤਾ ਸਨ ਅਤੇ ਉਨ੍ਹਾਂ ਦਾ ਨਾਉਂ ਸੁਣਕੇ†ਧਰਮ ਰਾਜ ਕੰਬਦਾ ਸੀ ।

---

*ਗੁਰੂ ਅਮਰਦੇਵ ਜੀ ਸਮਵਰਤੀ ਅੰਤੇ ਸਮਦ੍ਰਿਸ਼ਟੇਤਾ ਸਨ, ਆਪ ਨੇ ਜਾਤੀ ਭੇਦ ਨੂੰ ਉੱਕਾ ਉਡਾ ਦਿੱਤਾ ਸੀ, ਇਕ ਭਾਰੀ ਗੁਰੂ ਦਾ ਲੰਗਰ ਚਲਾਇਆ ਸੀ ਜਿਸ ਵਿੱਚ ਜਿੰਨਾਂ ਚਿਰ ਕੋਈ ਭਾਵੇਂ ਉਹ ਕਿਸੇ ਜਾਤ ਦਾ ਹੋਵੇ ਪ੍ਰਸ਼ਾਦ ਨ ਸੀ ਛਕਦਾ ਆਪ ਦਰਸ਼ਨ ਨ ਸੀ ਦੇਂਦੇ ।

†ਗੁਰ ਅਮਰਦਾਸ ਜੀ ਦੇ ਸਮੇਂ ਮਾਪਿਆਂ ਦੇ ਹੁੰਦਿਆਂ ਕੋਈ ਪੁੱਤ ਨਹੀਂ ਸੀ ਮਰਦਾ, ਆਪ ਜੀ ਦਾ ਇਹ ਬਚਨ ਸੀ ਕਿ ਜਿੰਨਾਂ ਚਿਰ ਤੱਕ ਸਾਡਾ ਸਰੀਰ ਹੈ ਗੋਇੰਦਵਾਲ ਵਿੱਚ ਮਾਪਿਆ ਦੇ ਜੀਵੰਦਿਆਂ ਕੋਈ ਪੁੱਤ ਨਹੀਂ ਮਰੇਗਾ ।

**ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ**
**ਪਾਰਸੁ ਭੇਟਿ ਪਰਸੁ ਕਰੵਓ ॥**

[ਪਰਸੁ = ਪਾਰਸ। ਭਨਿ = ਕਹਿੰਦਾ ਹੈ।]

ਦਾਸ ਨਾਮੀ ਭਟ ਕਹਿੰਦਾ ਹੈ ਕਿ ਤੁਹਾਨੂੰ ਓਸੇ ਜਗਤ ਗੁਰੂ ਦੀ ਆਸ ਹੈ,ਜਿਸ ਪਾਰਸ ਰੂਪ ਗੁਰੂ ਨੇ ਅਪਨੇ ਨਾਲ ਮੇਲਕੇ ਤੁਹਾਨੂੰ ਪਾਰਸ ਕਰ ਦਿੱਤਾ ਹੈ।

**ਰਾਮਦਾਸੁ ਗੁਰੂ ਹਰਿ ਸਤਿ ਕੀਯਉ ਸਮਰਥ**
**ਗੁਰੂ ਸਿਰਿ ਹਥੁ ਧਰੵਓ ॥ ੭ ॥ ੧੧ ॥**

ਹੇ ਗੁਰੂ ਰਾਮਦਾਸ ਜੀ ਆਪ ਨੇ ਵਾਹਿਗੁਰੂ ਨੂੰ ਸੱਚ ਕਰਕੇ ਜਾਤਾ ਹੈ ਕਿਉਂਕਿ ਤੁਹਾਡੇ ਸਿਰ ਉੱਤੇ ਸਮਰੱਥ ਗੁਰੂ ਨੇ ਹੱਥ ਰੱਖਿਆ ਹੈ।

**ਅਬ ਰਾਖਹੁ ਦਾਸ ਭਾਟ ਕੀ ਲਾਜ ॥**

ਹੇ ਗੁਰੂ ਜੀ ਹੁਣ ਦਾਸ ਨਾਮੀ ਭੱਟ ਦੀ ਲੱਜਾ ਰੱਖੋ।

***ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ**
**ਹਰਨਾਖਸ ਫਾਰੇ ਕਰ ਆਜ ॥**

---

*ਭਟ ਸਤਿਗੁਰ ਜੀ ਨੂੰ ਸਾਖਜਾਤ ਅਕਾਲ ਪੁਰਖ ਦਾ ਸਰੂਪ ਸਮਝਦੇ ਹਨ, ਅਕਾਲ ਪੁਰਖ ਦੀ ਸੱਤਾ ਬਿਨਾ ਕੋਈ ਕੁਛ ਭੀ ਨਹੀਂ ਕਰ ਸਕਦਾ, ਉਸਦੀ ਕ੍ਰਿਪਾ ਦ੍ਰਿਸ਼ਟੀ ਨਾਲ ਉਪਕਾਰ ਦੇ ਕੰਮ ਹੁੰਦੇ ਹਨ, ਉਸਦੇ ਹੁਕਮ ਵਿੱਚ ਮਹਾਂ ਪੁਰਖ

[ਬਾਕੀ ਦੇਖੋ ਸਫਾ ੧੩੪]

[ਕਰ = ਹੱਥ। ਆਜ = ਨਹੁੰ।]

ਜਿਸ ਤਰ੍ਹਾਂ ਭਗਤ ਪ੍ਰਹਿਲਾਦ ਦੀ ਲਜਿਆ ਰਖੀ ਸੀ (ਅਤੇ) ਹਰਨਾਖਸ ਨੂੰ ਹੱਥ ਦੇ ਨਵਾਂ ਨਾਲ ਪਾੜਿਆ ਸੀ।

**ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ**
**ਛੀਨਤ ਬਸਤ੍ਰ ਦੀਨ ਬਹੁ ਸਾਜ ॥**

{ ਫੁਨਿ = ਇਸ ਤੋਂ ਬਿਨਾਂ।
ਹਰਿ = ਪਾਪਾਂ ਨੂੰ ਦੂਰ ਕਰਨ ਵਾਲਾ।
ਪ੍ਰਭ = ਮਾਲਕ, ਸੁਆਮੀ। ਸਾਜ = ਸਮਾਨ। }

ਹੇ ਪਾਪਾਂ ਨੂੰ ਦੂਰ ਕਰਨ ਵਾਲੇ ਸੁਆਮੀ ਜੀ! ਇਸ ਤੋਂ ਬਿਨਾਂ (ਆਪ ਨੇ) ਦ੍ਰੋਪਤੀ ਦੀ ਲੱਜਾ ਰੱਖੀ, (ਜਦ) (ਦੁਸਾਸਨ ਆਦਿਕ ਉਸਦੇ) ਬਸਤ੍ਰ (ਭਰੀ ਸਭਾ ਵਿੱਚ) ਉਤਾਰਦੇ ਸਨ ਤਾਂ ਆਪਨੇ ਬਹੁਤਸਾਰਾਸਮਾਨ(ਨੰਗੇਜ ਨੂੰਢੱਕਣਲਈ) ਬਖਸ਼ਿਆ।

---

[੧੩੩ ਸਫੇ ਦੀ ਬਾਕੀ]

ਆਉਂਦੇ ਤੇ ਜਾਂਦੇ ਹਨ ਇਸ ਲਈ ਭੱਟ ਹੋਰਨਾਂ ਮਹਾਂ ਪੁਰਖਾਂ ਵਲੋਂ ਉਪਕਾਰਦੇ ਹੋਏ ਕਾਰਜਾਂ ਨੂੰ ਸਤਿਗੁਰ ਜੀ ਵਲੋਂ ਹੋਏ ਲਿਖਦੇ ਹਨ ॥ ਇਨ੍ਹਾਂ ਦਾ ਭਾਵ ਇਹ ਨ ਸਮਝ ਲੈਣਾ ਕਿ ਉਹ ਸਤਿਗੁਰ ਜੀ ਨੂੰ ਨਰਸਿੰਹ ਆਦਿਕਾਂ ਦੀ ਤੁਲਤਾ ਦੇਂਦੇ ਹਨ, ਨਹੀਂ ਨਹੀਂ ਭੱਟ ਤਾਂ ਸਤਿਗੁਰ ਜੀ ਨੂੰ ਆਪ ਨਾਰਾਇਣ ਅਤੇ ਨਿਰੰਕਾਰ ਦਸਦੇ ਹਨ:—

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰ ਆਕਾਰੁ ਜੋਤਿ ਜਗ ਮੰਡਲ ਕਰਿਯਉ ॥

## ਸੋਦਾਮਾ ਅਪਦਾ ਤੇ ਰਾਖਿਆ
## ਗਨਿਕਾ ਪੜ੍ਹਤ ਪੂਰੇ ਤਿਹ ਕਾਜ ॥

[ਅਪਦਾ = ਵਿਪਦਾ, ਵੇਲਵਾ। ਗਨਿਕਾ = ਕੰਜਰੀ, ਵੇਸਵਾ]

*ਸੋਦਾਮੇ ਨੂੰ ਵਿਪਤਾ ਤੋਂ ਬਚਾਇਆ(ਅਤੇ)ਰਾਮ ਨਾਮ ਪੜ੍ਹਦੀ ਵੇਸਵਾ ਦੇ ਕਾਰਜ ਸਿਰੇ ਚਾੜ੍ਹੇ।

## ਸ੍ਰੀ ਸਤਿਗੁਰ ਸੁ ਪ੍ਰਸੰਨ ਕਲਜੁਗ ਹੋਇ
## ਰਾਖਹੁ ਦਾਸ ਭਾਟ ਕੀ ਲਾਜ ॥ ੮ ॥ ੧੨ ॥

ਸਤਿਗੁਰੂ ਜੀ ਹੁਣ ਪ੍ਰਸੰਨ ਹੋਏ ਕਲਜੁਗ ਵਿੱਚ ਦਾਸ ਨਾਮੀ ਭੱਟ ਦੀ ਲਾਜ ਰੱਖੋ।

---

*ਸੁਦਾਮਾ = ਕ੍ਰਿਸ਼ਨ ਦੇਵ ਜੀ ਦਾ ਜਮਾਤੀ ਸੀ, ਇਹ ਬੜਾ ਕੰਗਾਲ ਸੀ, ਪ੍ਰਮਾਤਮਾ ਦਾ ਭਗਤ ਸੀ, ਇਸਦੀ ਗਰੀਬੀ ਤੇ ਵਿਪਦਾ ਕ੍ਰਿਸ਼ਨ ਮਹਾਰਾਜ ਜੀ ਨੇ ਦੂਰ ਕਰ ਦਿੱਤੀ ਸੀ, ਏਥੇ ਭੱਟ ਉਪਮਾ ਕਰਦਾ ਹੋਇਆ ਲਿਖਦਾ ਹੈ ਕਿ ਹੇ ਸਤਿਗੁਰ ਜੀ ਤੁਸਾਂ ਨੇ ਹੀ ਉਸ ਦੀ ਵਿਪਦਾ ਕ੍ਰਿਸ਼ਨ ਮਹਾਰਾਜ ਜੀ ਦੇ ਅੰਦਰ ਤਾਕਤ ਦੇਕੇ ਦੂਰ ਕਰਾਈ ਸੀ।

ਗਨਿਕਾ = ਕੰਜਰੀ, ਪਿੰਗਲਾ ਨਾਮ ਕੰਜਰੀ ਦੀ ਲਿਵ ਰਾਮ ਨਾਮ ਵਿੱਚ ਤੋਤੇ ਨੂੰ ਪੜ੍ਹਾਉਂਦਿਆਂ ਹੋਇਆਂ ਲੱਗ ਗਈ ਸੀ ਆਪ ਨੇ ਉਸ ਮਹਾਂ ਅਪਵਿੱਤ੍ਰ ਨੂੰ ਭੀ ਮੁਕਤ ਕਰ ਦਿੱਤਾ

## *ਝੋਲਨਾ

ਇਕ ਛੰਦ ਦਾ ਨਾਉ ਹੈ।

**ਗੁਰੂ ਗੁਰ ਗੁਰੂ ਗੁਰ ਗੁਰੂ ਜਪੁ ਪ੍ਰਾਨੀਅਹੁ ॥**

[ਗੁਰੂ = ਵੱਡਾ, ਸ਼੍ਰੋਮਣੀ।]

ਹੇ ਬੰਦਿਓ ! ਗੁਰੂ †ਗੁਰੂ ਜਪੋ।

**ਸਬਦੁ ਹਰਿ ਹਰਿ ਜਪੈ ਨਾਮੁ ਨਵ ਨਿਧਿ ਅਪੈ ਰਸਨਿ ਅਹਿਨਿਸਿ ਰਸੈ ਸਤਿ ਕਰਿ ਜਾਨੀਅਹੁ ॥**

{ ਅਪੈ = ਅਰਪਦਾ ਹੈ, ਦੇਂਦਾ ਹੈ।
ਅਹਿਨਿਸਿ = ਦਿਨ ਰਾਤ। ਰਸੈ = ਅਨੰਦ ਲੈਂਦੀਹੈ। }

(ਉਹ ਗੁਰੂ) ਵਾਹਿਗੁਰੂ ਵਾਹਿਗੁਰੂ ਜਪਦਾ ਹੈ, ਨਾਮ ਰੂਪੀ ਨੌ ਖਜਾਨੇ (ਸਿੱਖਾਂ ਦੇ, ਹਵਾਲੇ ਕਰਦਾ ਹੈ, (ਉਨ੍ਹਾਂ ਦੀ) ਰਸਨਾ ਦਿਨ ਰਾਤ (ਨਾਮ ਦਾ) ਅਨੰਦ ਲੈਂਦੀ ਹੈ। (ਇਨ੍ਹਾਂ ਗੱਲਾਂ ਨੂੰ) ਸੱਚ ਕਰਕੇ ਮੰਨੋ।

**ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ**

---

*ਝੋਲਨਾ ਛੰਦ ਨੂੰ ਝੂਲਨਾ ਨ ਸਮਝਣਾ, ਝੂਲਨੇ ਦਾ ਹੋਰ ਰੂਪ ਹੈ ਤੇ ਝੋਲਨੇ ਦਾ ਹੋਰ।

†ਏਥੇ ਉਪਮਾ ਕਰਕੇ ਗੁਰੂ ਸ਼ਬਦ ਬਹੁਤੀ ਵਾਰ ਆਇਆ ਹੈ, ਉਪਮਾ ਦੇ ਵਿੱਚ ਪੁਨਰੁਕਤ (ਘੜੀਘੜੀ ਕਹਿਣ) ਦਾ ਦੋਸ਼ ਨਹੀਂ ਹੁੰਦਾ।

'ਹਰਖ ਕਰਖ ਅਮਰਖ ਭੈ ਪੁਨ ਦੀਨਤਾ ਉਕਤ।
ਬਾਦ ਉਸਤਤ ਅਭਜਾਸ ਮੈ ਦੋਸ਼ ਨਹੀਂ ਪੁਨਰੁਕਤ।'

**ਅਨ ਮਾਰਗ ਤਜਹੁ ਭਜਹੁ ਹਰਿ ਗ੍ਯਾਨੀਅਹੁ ॥**

{ ਫੁਨਿ = ਫਿਰ ਹੁਣ। ਅੰਨ = ਦੂਜਾ, ਹੋਰ, ਦੁਬਿਧਾ। ਮਾਰਗ = ਰਾਹ। ਗ੍ਯਾਨੀ ਅਹੁ = ਬੁਧਵਾਨੋ। }

ਫਿਰ ਹੁਣ ਪ੍ਰੇਮ ਰੰਗ ਪਾਈਐ, ਗੁਰੂ ਦੀ ਰਾਹੀਂ ਯਾਦ ਕਰੀਏ, ਹੇ ਬੁਧਵਾਨੋ ਦੁਬਿਧਾ ਵਾਲਾ ਰਾਹ ਛੱਡ ਦਿਓ, ਵਾਹਿਗੁਰੂ ਦਾ ਸਿਮਰਨ ਕਰੋ।

**ਬਚਨ ਗੁਰ ਰਿਦਿ ਧਰਹੁ ਪੰਚ ਭੂ ਬਸਿ ਕਰਹੁ ਜਨਮੁ ਕੁਲ ਉਧਰਹੁ ਦ੍ਵਾਰਿ ਹਰਿ ਮਾਨੀਅਹੁ ॥**

[ਪੰਚ ਭੂ = ਪੰਜ ਕਾਮ ਕ੍ਰੋਧ ਆਦਿਕ।]

ਗੁਰਬਾਣੀ ਨੂੰ ਦਿਲ ਵਿਚ ਵਸਾਓ, ਪੰਜਾਂ ਕਾਮ ਕ੍ਰੋਧ ਆਦਿਕਾਂ ਨੂੰ ਕਾਬੂ ਕਰੋ (ਇਸ ਤਰ੍ਹਾਂ ਅਪਨੇ) ਜਨਮ (ਅਤੇ) ਖਾਨ ਦਾਨ ਦਾ ਉਧਾਰ ਕਰੋ (ਫਿਰ) ਵਾਹਿਗੁਰੂ ਦੇ ਦਰਵਾਜੇ ਉਤੇ ਮੰਨੇ ਜਾਓਗੇ।

**ਜਉਤ ਸਭ ਸੁਖ ਇਤ ਉਤ ਤੁਮ ਬੰਛਵਹੁ ਗੁਰੂ ਗੁਰੁ ਗੁਰੂ ਗੁਰ ਗੁਰੂ ਜਪੁ ਪ੍ਰਾਨੀਅਹੁ॥੧॥੧੩॥**

{ ਜਉ ਤ = ਜੇਕਰ, ਜੇ। ਇਤ ਉਤ = ਏਧਰ ਓਧਰ ਭਾਵ ਇਸ ਲੋਕ ਅਤੇ ਪ੍ਰਲੋਕ ਬੰਛਵਹੁ = ਚਾਹੁੰਦੇਹੋ। }

ਹੇ ਬੰਦਿਓ ਜੇ ਤੁਸੀਂ ਇਸ ਲੋਕ ਅਤੇ ਪ੍ਰਲੋਕ ਦੇ ਸਾਰੇ ਸੁਖ ਚਾਹੁੰਦੇ ਹੋ ਤਾਂ ਸਭ ਤੋਂ ਵਡੇ ਗੁਰੂ ਦਾ ਜਾਪ ਕਰੋ।

**ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪਿ ਸਤਿ ਕਰਿ ॥**

ਸਭ ਤੋਂ ਵਡੇ ਗੁਰੂ ਦਾ ਨਿਸਚੇ ਨਾਲ ਜਾਪ ਕਰ।

**ਅਗਮ ਗੁਨ ਜਾਨੁ ਨਿਧਾਨੁ ਹਰਿ ਮਨਿ ਧਰਹੁ**
**ਧ੍ਯਾਨ ਅਹਿਨਿਸਿ ਕਰਹੁ ਬਚਨ ਗੁਰ ਰਿਦੈ ਧਰਿ ॥**

{ ਅਗਮ = (ਅ+ਗਮ) = ਆ ਪਹੁੰਚਾ ।
ਨਿਧਾਨ = ਖਜਾਨਾ । ਅਹਿਨਿਸਿ = ਦਿਨ ਰਾਤ । }

ਗੁਰੂ ਨੂੰ ਅਗਮ ਵਾਹਿਗੁਰੂ ਦੇ ਗੁਣਾਂ ਦਾ ਖਜ਼ਾਨਾ ਜਾਣਕੇ ਉਸਦਾ ਧਿਆਨ ਦਿਨ ਰਾਤ ਮਨ ਵਿਚ ਰਖੋ (ਅਤੇ) ਗੁਰੂ ਦੇ ਬਚਨਾਂ ਨੂੰ ਦਿਲ ਵਿਚ ਧਾਰੋ ।

**ਫੁਨਿ ਗੁਰੂ ਜਲ ਬਿਮਲ ਅਥਾਹ ਮਜਨੁ ਕਰਹੁ**
**ਸੰਤ ਗੁਰ ਸਿਖ ਤਰਹੁ ਨਾਮ ਸਚ ਰੰਗ ਸਰਿ ॥**

{ ਫੁਨਿ = ਫਿਰ । ਬਿਮਲ = ਬਿਨਾ ਮੈਲ ਤੋਂ ।
ਸਜਨ = ਇਸ਼ਨਾਨ । ਸਰਿ = ਤਲਾ, ਸਰੋਵਰ । }

ਹੇ ਸੰਤੋ ! ਅਤੇ ਗੁਰ ਸਿੱਖੋ ਫਿਰ ਗੁਰੂ ਦੇ ਸੱਚੇ ਨਾਮ ਦੇ ਪ੍ਰੇਮ ਦੇ ਪਵਿੱਤ੍ਰ ਅਤੇ ਡੂੰਘੇ ਜਲ ਵਾਲੇ ਸਰੋਵਰ ਵਿੱਚ ਇਸ਼ਨਾਨ ਕਰੋ ਤੇ ਤਾਰੀਆਂ ਲਾਓ ।

**ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ ਪ੍ਰੇਮ**
**ਗੁਰ ਸਬਦ ਰਸਿ ਕਰਤ ਦ੍ਰਿੜੁ ਭਗਤਿ ਹਰਿ ॥**

[ਰਸਿ = ਪ੍ਰੇਮ ਸੁਆਦ ।]

ਗੁਰੂ ਹਮੇਸ਼ਾ ਨਿਰਵੈਰ ਵਾਹਿਗੁਰੂ ਨੂੰ ਨਿਰਭਉ ਹੋਕੇ ਜਪਦਾ ਹੈ, ਗੁਰ ਸ਼ਬਦ ਨਾਲ ਪ੍ਰੇਮ ਕਰਦਾ ਹੈ, ਪ੍ਰੇਮ ਨਾਲ ਵਾਹਿਗੁਰੂ ਦੀ ਭਗਤੀ ਨੂੰ ਵਸਾਉਂਦਾ ਹੈ ।

**ਮੁਗਧ ਮਨ ਭ੍ਰਮੁ ਤਜਹੁ ਨਾਮ ਗੁਰਮੁਖਿ ਭਜਹੁ**

**ਗੁਰੂ ਗੁਰ ਗੁਰੂ ਗੁਰੂ ਜਪੁ ਸਤਿ ਕਰਿ॥੨॥੧੪॥**

[ਮੁਗਧ = ਮੂਰਖ ।]

ਹੇ ਮੂਰਖ ਮਨ ਭਰਮ ਨੂੰ ਛਡ ਦੇ, ਗੁਰੂ ਦੀ ਰਾਹੀਂ ਨਾਮ ਜਪ, ਨਿਸਚੇ ਨਾਲ ਸ੍ਰੋਮਣੀ ਗੁਰੂ ਜੀ ਨੂੰ ਯਾਦ ਕਰ ।

**ਗੁਰੂ ਗੁਰੂ ਗੁਰੁ ਕਰਹੁ ਗੁਰੂ ਹਰਿ ਪਾਈਐ ॥**

{ ਗੁਰੂ ਗੁਰੂ = ਗੁਰੂਆਂ ਦਾ ਗੁਰੂ = ਵਡਾ ਗੁਰੂ । ਗੁਰੂ = ਵਡਾ । ਸ੍ਰੋਮਣੀ । }

(ਹੇ ਭਾਈ) ਗੁਰੂਆਂ ਦੇ ਗੁਰੂ (ਗੁਰ ਰਾਮ ਦਾਸ ਜੀਨੂੰ) ਗੁਰੂ ਧਾਰਨ ਕਰੋ (ਕਿਉਂਕਿ) ਗੁਰੂ ਕੋਲੋਂ ਵਾਹਿਗੁਰੂ ਪਾਈਦਾ ਹੈ ।

**ਉਦਧਿ ਗੁਰ ਗਹਰਿ ਗੰਭੀਰ ਬੇਅੰਤੁ ਹਰਿਨਾਮ ਨਗ ਹੀਰ ਮਣਿ ਮਿਲਤ ਲਿਵ ਲਾਈਐ ॥**

{ ਉਦਧਿ = ਸਮੁੰਦ੍ਰ।ਗਹਿਰ = ਡੂੰਘਾ।ਗੰਭੀਰ = ਹੌਸਲੇ ਵਾਲਾ । ਬੇਅੰਤ = ਅਥਾਹ । ਨਗ = ਨਗੀਨਾ ਹੀਰ = ਹੀਰਾ ।ਮਣਿ = ਮਣੀਆਂ । ਲਿਵ = ਧਿਆਨ । ਪ੍ਰੀਤੀ । }

ਗੁਰੂ ਸਮੁੰਦਰ ਹਨ, ਡੂੰਘੇ, ਗੰਭੀਰ ਅਤੇ ਅਥਾਹ ਹਨ। ਵਾਹਿਗੁਰੂ ਦਾ ਨਾਓ ਨਗੀਨੇ, ਹੀਰੇ ਤੇ ਮਣੀਆਂ ਹਨ,(ਇਹ ਪਦਾਰਥ) ਪ੍ਰੀਤ ਕਰਨ ਨਾਲ ਮਿਲਦੇ ਹਨ ।

**ਫੁਨਿ ਗੁਰੂ ਪਰਮਲ ਸਰਸ ਕਰਤ ਕੰਚਨੁ ਪਰਸ ਮੈਲੁ ਦੁਰਮਤਿ ਹਿਰਤ ਸਬਦਿ ਗੁਰ ਧ੍ਯਾਈਐ ॥**

{ ਫੁਨਿ = ਇਸਤੋਂ ਬਿਨਾ। ਪਰਮਲ = ਚੰਦਨ।
ਸਰਸ = ਵਧੀਆ ਸ੍ਰੇਸ਼ਟ। ਕੰਚਨ = ਸੋਨਾ।
ਹਿਰਤ = ਦੂਰ ਕਰ ਦੇਂਦਾ ਹੈ। }

ਇਸਤੋਂ ਬਿਨਾ ਗੁਰੂ ਚੰਦਨ ਤੋਂ ਸ੍ਰੇਸ਼ਟ ਹਨ। ਛੋਹ ਕੇ ਸੋਨਾ ਬਣਾ ਦੇਂਦੇ ਹਨ।ਅਰਥਾਤ ਪਾਪੀਆਂ ਨੂੰ ਪਵਿਤ੍ਰ ਕਰਦੇ ਹਨ। ਖੋਟੀ ਮਤ ਦੀ ਮੈਲ ਦੂਰ ਕਰ ਦੇਂਦੇ ਹਨ। (ਆਓ ਭਾਈ) ਗੁਰੂ ਦੇ ਸ਼ਬਦ ਦਾ ਸਿਮਰਣ ਕਰੀਏ।

**ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ**
**ਗ੍ਯਾਨ ਗੁਰ ਬਿਮਲ ਸਰ ਸੰਤ ਸਿਖ ਨਾਈਐ ॥**

ਜਿਸ ਗੁਰੂ ਦੇ ਦੁਆਰੇ ਹਮੇਸ਼ਾ ਹੀ ਅੰਮ੍ਰਿਤ ਦੇ ਪਰਵਾਹ ਚਲਦੇ ਹਨ। ਗੁਰੂ ਦੇ ਪਵਿਤ੍ਰ ਗਜ਼ਾਨ ਦੇ ਸਰੋਵਰ ਵਿਚ ਸੰਤ ਸਿਖ ਇਸ਼ਨਾਨ ਕਰਦੇ ਹਨ।

**ਨਾਮੁ ਨਿਰਬਾਣੁ ਨਿਧਾਨੁ ਹਰਿ ਉਰਿ ਧਰਹੁ**
**ਗੁਰੂਗੁਰਗੁਰੁਕਰਹੁਗੁਰੂ ਹਰਿਪਾਈਐ॥ ੩॥੧੫॥**

{ ਨਿਰਬਾਣ = ਆਦਤ ਤੋਂ ਬਿਨਾਂ, ਦੁਖ ਤੋਂ ਬਿਨਾਂ।
ਨਿਧਾਨ = ਖਜਾਨਾ। ਉਰਿ = ਦਿਲ। }

ਵਾਹਿਗੁਰੂ ਦਾ ਨਾਮ ਜੁ ਦੁਖਾਂ ਤੋਂ ਬਿਨਾ (ਅਤੇ ਹਰੇਕ ਪਦਾਰਥ ਦਾ) ਖਜਾਨਾ ਰੂਪ ਹੈ ਦਿਲ ਵਿਚ ਰਖੋ ਗੁਰੂ ਗੁਰੂ ਗੁਰੂ ਨੂੰ ਜਪੋ (ਕਿਉਂਕਿ) ਗੁਰੂ ਦੀ ਰਾਹੀਂ ਵਾਹਿਗੁਰੂ ਨੂੰ ਪਾਈਦਾ ਹੈ।

**ਗੁਰੂ ਗੁਰ ਗੁਰੂ ਗੁਰ ਗੁਰੂ ਜਪੁ ਮੰਨ ਰੇ ॥**

ਹੇ ਮਨ ਗੁਰੂਆਂ ਦੇ ਗੁਰੂ ਦੇ ਸ਼੍ਰੋਮਣੀ ਗੁਰੂ ਨੂੰ ਜਪ।

**ਜਾਕੀ ਸੇਵ ਸਿਵ ਸਿਧ ਸਾਧਿਕ ਸੁਰ ਅਸੁਰ ਗਣ ਤਰਹਿ ਤੇਤੀਸ ਗੁਰਬਚਨ ਸੁਣਿ ਕੰਨਰੇ॥**

[ਸੁਰ = ਦੇਵਤੇ। ਅਸੁਰ = ਦੈਂਤ।]

ਜਿਸ ਗੁਰੂ ਦੀ ਸੇਵਾ ਕਰਕੇ ਅਤੇ ਬਚਨ ਸੁਣਕੇ ਸ਼ਿਵ ਸਿਧ, ਸਾਧਕ, ਦੇਵਤੇ, ਦੈਂਤ, ਗਣ ਅਤੇ ਹੋਰ ਤੇਤੀ ਕ੍ਰੋੜ ਤਰਦੇ ਹਨ।

**ਫੁਨਿ ਤਰਹਿ ਤੇ ਸੰਤ ਹਿਤ ਭਗਤ ਗੁਰੁ ਗੁਰ ਕਰਹਿ ਤਰਿਓ ਪ੍ਰਹਲਾਦੁ ਗੁਰ ਮਿਲਤ ਮੁਨਿ ਜੰਨਰੇ॥**

ਫਿਰ ਤਰਦੇ ਹਨ ਉਹ ਭਗਤ ਜੁ ਪ੍ਰੇਮ ਨਾਲ ਗੁਰੂ ਗੁਰੂ ਕਰਦੇ ਹਨ, ਗੁਰੂ ਨੂੰ ਮਿਲਕੇ ਪ੍ਰਹਿਲਾਦ ਅਤੇ ਹੋਰ ਮੁਨੀ ਜਨ ਤਰ ਗਏ ਹਨ।

**ਤਰਹਿ ਨਾਰਦਾਦਿ ਸਨਕਾਦਿ ਹਰਿ ਗੁਰਮੁਖਹਿ ਤਰਹਿ ਇਕ ਨਾਮ ਲਗਿ ਤਜਹੁ ਰਸ ਅੰਨਰੇ॥**

{ਗੁਰਮੁਖਹਿ = ਗੁਰੂ ਦੀ ਰਾਹੀਂ। ਰਸ = ਸੁਆਦ। ਅੰਨ = ਦੂਜਾ।}

ਗੁਰੂ ਦੀ ਰਾਹੀਂ ਇਕ ਵਾਹਿਗੁਰੂ ਦੇ ਨਾਮ ਵਿਚ ਲਗ ਕੇ ਨਾਰਦ ਅਤੇ ਸਨਕਾਦਿਕ ਤਰ ਗਏ ਹਨ। (ਇਸ ਲਈ) ਹੋਰਨਾ ਸਵਾਦਾਂ ਨੂੰ ਛਡਕੇ (ਗੁਰੂ ਦੀ ਰਾਹੀਂ ਤੁਸੀ ਭੀ ਵਾਹਿਗੁਰੂ ਨੂੰ ਮਿਲੋ)।

**ਦਾਸ ਬੇਨਤਿ ਕਹੈ ਨਾਮੁ ਗੁਰਮੁਖਿ ਲਹੈ ਗੁਰੂ ਗੁਰ**

**ਗੁਰੂ ਗੁਰ ਗੁਰੂ ਜਪੁ ਮੰਨ ਰੇ ॥ ੪॥੧੬॥੨੯॥**

ਦਾਸ ਬੇਨਤੀ ਕਰਦਾ ਹੈ ਕਿ ਹੇ ਮਨ ਗੁਰੂ ਦੁਆਰੇ ਨਾਮ ਲੈਕੇ ਗੁਰੂ ਗੁਰੂ ਗੁਰੂ ਗੁਰੂ ਜਪ ।

**ਸਿਰੀ ਗੁਰੂ ਸਾਹਿਬੁ ਸਭ ਊਪਰਿ**

***ਕਰੀ ਕ੍ਰਿਪਾ ਸਤ ਜੁਗਿ ਜਿਨਿ ਧ੍ਰੂ ਪਰਿ ॥**

ਸ੍ਰੀ ਗੁਰੂ (ਰਾਮ ਦਾਸ)ਸਾਹਿਬ ਜੀ ਨੇ=ਸਾਰਿਆਂ ਉਤੇ ਕ੍ਰਿਪਾ ਕੀਤੀ ਹੈ ।(ਇਹ ਉਹੀ ਹਨ ਨਾ)ਜਿਨ੍ਹਾਂ ਸਤਜੁਗ ਵਿਚ ਧ੍ਰੂ ਉਤੇ ਮੇਹਰ ਕੀਤੀ ਸੀ।

**ਸ੍ਰੀ ਪ੍ਰਹਲਾਦ ਭਗਤ ਉਧਰੀਅੰ**

**ਹਸ੍ਤ ਕਮਲ ਮਾਥੇ ਪਰ ਧਰੀਅੰ ॥**

{ ਹਸਤ ਕਮਲ = ਹਥ ਕਮਲ, ਹਥ ਜੁ ਕਮਲ ਫੁਲ ਵਾਙੂ ਹਨ । }

(ਅਤੇ) ਪ੍ਰਹਿਲਾਦ ਭਗਤ ਦੇ ਸਿਰ ਉਤੇ ਹਥ ਰਖਕੇ (ਉਸ ਨੂੰ) ਬਚਾਇਆ ਸੀ ।

**ਅਲਖ ਰੂਪ ਜੀਅ ਲਖ੍ਯਾ ਨ ਜਾਈ ॥**

[ਅਲਖ = ਸਮਝਨ ਤੋਂ ਬਿਨਾ ।]

(ਆਪ ਦਾ) ਰੂਪ ਸਮਝਨ ਤੋਂ ਬਿਨਾਂ ਹੈ,ਮਨੁੱਖਾਂ ਕੋਲੋਂ ਸਮਝਿਆ ਨਹੀਂ ਜਾਂਦਾ।

**ਸਾਧਿਕ ਸਿਧ ਸਗਲ ਸਰਣਾਈ ॥**

---

*ਕਰੀ ਕ੍ਰਿਪਾ ਏਥੇ ਦੇਹੁਲੀ ਦੀਪਕ ਹੈ।

[ਸਾਧਕ = ਸਾਧਨਾ ਕਰਨ ਵਾਲੇ।]

ਸਾਧਕ (ਅਤੇ) ਸਿਧ ਸਾਰੇ ਸਰਣ ਵਿੱਚ ਆਏ ਹੋਏ ਹਨ।

**ਗੁਰ ਕੇ ਬਚਨ ਸਤਿ ਜੀਅ ਧਾਰਹੁ॥**

[*ਜੀਅ = ਚਿਤ।]

(ਹੇ ਭਾਈ ਐਹੋ ਜੇਹੇ) ਗੁਰੂ ਦੇ ਬਚਨਾਂ ਨੂੰ ਨਿਸਚੇ ਨਾਲ ਚਿਤ ਵਿੱਚ ਰਖੋ।

**ਮਾਣਸ ਜਨਮੁ ਦੇਹ ਨਿਸ੍ਤਾਰਹੁ॥**

{ਨਿਸਤਾਰਹੁ = ਮੁਕਤ ਹੋਵੋ। ਦੇਹ ਨਿਸ੍ਤਾਰਹੁ = ਸਰੀਰ ਵਿਚ ਮੁਕਤ ਹੋਵੋ, ਜੀਵਨ ਮੁਕਤਾ।}

(ਅਤੇ ਇਸੇ) ਮਨੁਖਾ ਜਨਮ ਵਿਚ ਜੀਵਣ ਮੁਕਤ ਹੋਵੋ।

**ਗੁਰੁ ਜਹਾਜੁ ਖੇਵਟ ਗੁਰੂ**
**ਗੁਰ ਬਿਨੁ ਤਰਿਆ ਨ ਕੋਇ॥**

ਖੇਵਟ = ਮਲਾਹ।

ਗੁਰੂ ਆਪਹੀ ਜਹਾਜ ਹੈ (ਅਤੇ) ਆਪ ਹੀ ਮਲਾਰ (ਉਸ ਤੋਂ) ਬਿਨਾਂ ਕੋਈ ਵੀ ਨਹੀਂ ਤਰਿਆ।

**ਗੁਰ ਪ੍ਰਸਾਦਿ ਪ੍ਰਭੁ ਪਾਈਐ**
**ਗੁਰ ਬਿਨ ਮੁਕਤਿ ਨ ਹੋਇ॥**

ਗੁਰੂ ਦੀ ਕ੍ਰਿਪਾ ਨਾਲ ਵਾਹਿਗੁਰੂ ਮਿਲਦਾ ਹੈ ਗੁਰੂ

---

*ਜੀਅ ਕੀ ਸਾਰ ਨ ਜਾਣੀ।

ਬਿਨਾ ਕੋਈ ਭੀ ਮੁਕਤ ਨਹੀਂ ਹੁੰਦਾ।

**ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥**

[ਬਨਵਾਰੀ = ਬਨਵਾਲੀ = ਬਨ੍ਦਾ ਮਾਲਕ = ਵਾਹਿਗੁਰੂ।]

(ਜਦੋਂ) ਗੁਰ ਨਾਨਕ ਜੀ ਵਾਹਿਗੁਰੂ ਦੇ ਨੇੜੇ ਵੱਸੇ ਅਰਥਾਤ ਜੋਤੀ ਜੋਤ ਸਮਾਏ।

**ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ॥**

ਤਾਂ ਉਨ੍ਹਾਂ ਨੇ ਭਾਈ ਲਹਿਣਾ ਜੀ ਨੂੰ (ਗੁਰੂ ਅੰਗਦ ਸਰੂਪ ਕਰਕੇ) ਗੁਰ ਗਦੀ ਉਤੇ) ਅਪਨੀ ਥਾਂ ਥਾਪਕੇ ਜਗਤ ਵਿਚ ਅਪਣੀ ਜੋਤ ਰਖੀ।

**ਲਹਣੈ ਪੰਥੁ ਧਰਮ ਕਾ ਕੀਆ ॥**

ਭਾਈ ਲਹਿਣਾ ਜੀਨੇ ਧਰਮ ਦਾ ਰਾਹ ਤੋਰਿਆ।

**ਅਮਰਦਾਸ ਭਲੇ ਕਉ ਦੀਆ॥**

(ਅਗੋਂ ਗੁਰਿਆਦੀ ਦਾ ਤਖਤ) ਗੁਰ ਅਮਰਦਾਸ ਭੱਲੇ ਨੂੰ ਦਿਤਾ।

**ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਉ॥**

[ਥਿਰ = ਅਚਲ। ਥਪ੍ਉ = ਥਾਪਿਆ, ਅਸਥਪਾਨ ਕੀਤਾ।]

(ਫਿਰ ਗੁਰ ਅਮਰਦਾਸ ਜੀ ਨੇ) ਸੋਢੀ (ਸੁਲਤਾਨ ਪਾਤਸ਼ਾਹ ਗੁਰ) ਰਾਮਦਾਸ ਜੀਨੂੰ (ਅਪਨੀ ਥਾਂ ਗੁਰ ਗੱਦੀ ਉਤੇ) ਅਚੱਲ ਥਾਪਿਆ।

ਭਾਵ—ਗੁਰ ਨਾਨਕ ਸਾਹਿਬ ਜੀ ਤੋਂ ਲੈਕੇ ਗੁਰ ਰਾਮ ਦਾਸ ਜੀ ਤਕ ਗੁਰਿਆਈ ਦੀ ਗਦੀ ਇਕ ਖਾਨ ਦਾਨ ਵਿਚ ਨ ਸੀ ਰਹੀ, ਹੁਣ ਗੁਰ ਅਮਰਦਾਸ ਜੀ ਨੇ ਗੁਰ ਗੱਦੀ ਗੁਰ

ਰਾਮਦਾਸ ਜੀ ਨੂੰ ਅਚੱਲ ਬਖਸ਼ੀ ਹੈ ਅਗੋਂ ਲਈ ਸਾਰੇ ਗੁਰੂ ਗੁਰੂ ਰਾਮਦਾਸ ਜੀ ਦੀ ਉਲਾਦ ਵਿਚੋਂ ਹੀ ਹੋਣਗੇ।

**ਹਰਿਕਾ ਨਾਮੁ ਅਖੈ ਨਿਧਿ ਅਪ੍ਰਉ ॥**

{ ਅਖੈ = ਨਾਸ ਨ ਹੋਣ ਵਾਲਾ। ਨਿਧ = ਖਜ਼ਾਨਾ।
ਅਪ੍ਰਉ = ਅਰਪਿਆ। }

(ਅਤੇ) ਵਾਹਿਗੁਰੂ ਦੇ ਨਾਮ ਦਾ ਅਖੁਟ ਖਜ਼ਾਨਾ ਬਖਸ਼ਿਆ ਹੈ।

**ਅਪ੍ਰਉ ਹਰਿ ਨਾਮੁ ਅਖੈ ਨਿਧਿ**
**ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ ॥**

ਗੁਰੂ ਨੇ ਅਖੁੱਟ ਵਾਹਿਗੁਰੂ ਦੇ ਨਾਮ ਦਾ ਖਜਾਨਾ ਬਖਸ਼ਿਆ ਹੈ, ਚਹੁੰਜੁਗਾਂਵਿੱਚਸੇਵਾ ਕਰਕੇ ਹੀ ਫਲ ਲਹੀਦਾਹੈ।

**ਬੰਦਹਿ ਜੋ ਚਰਣ ਸਰਣਿ ਸੁਖ ਪਾਵਹਿ**
**ਪਰਮਾਨੰਦ ਗੁਰਮੁਖਿ ਕਹੀਅੰ ॥**

{ ਬੰਦਹਿ = ਨਿਮਸਕਾਰ, ਮੱਥਾ ਟੇਕਨਾ।
ਪਰਮਾਨੰਦ = ਪਰਮ+ਅਨੰਦ = ਵਡੇ ਅਨੰਦ। }

ਜਿਹੜੇ (ਗੁਰੂ ਦੀ) ਸਰਣੀ ਆ ਕੇ ਚਰਨਾਂ ਨੂੰ ਮੱਥਾ ਟੇਕਦੇ ਹਨ (ਉਹ) ਸੁਖ ਪਾਉਂਦੇ ਹਨ (ਅਤੇ ਉਨ੍ਹਾਂ) ਗੁਰਮੁਖਾਂ ਨੂੰ ਹੀ ਪਰਮ ਅਨੰਦ ਸਰੂਪ ਕਹੀਦਾ ਹੈ।

**ਪਰਤਖਿ ਦੇਹ ਪਾਰਬ੍ਰਹਮੁ ਸੁਆਮੀ**
**ਆਦਿ ਰੂਪਿ ਪੋਖਣ ਭਰਣੰ ॥**

[ਪੋਖਣ ਭਰਣੰ = ਪਾਲਦਾ ਪੋਸਦਾ ਹੈ।]

(ਸਤਿਗੁਰੂ ਜੀ ਦੀ) ਦੇਹ ਅਕਾਲ ਪੁਰਖ ਪਰਮਾਤਮਾ ਦਾ ਜੋ ਮੁੱਢ ਤੋਂ ਜੀਵਾਂ ਨੂੰ ਪਾਲਦਾ ਪੋਸਦਾ ਹੈ ਪ੍ਰਤੱਖ ਰੂਪ ਹੈ।

**ਸਤਿਗੁਰੁ ਗੁਰ ਸੇਵ ਅਲਖ ਗਤਿ ਜਾਕੀ**
**ਸ੍ਰੀ ਰਾਮਦਾਸੁ ਤਾਰਣ ਤਰਣੰ ॥ ੧ ॥**

[ਤਰਣੰ = ਜਹਾਜ]

ਹੇ ਭਾਈ ਸਤਿਗੁਰੂ ਗੁਰ ਰਾਮਦਾਸ ਜੀ ਦੀ ਜਿਨ੍ਹਾਂ ਦੀ ਗਤੀ ਸਮਝਨ ਤੋਂ ਰਹਿਤ ਹੈ ਸੇਵਾ ਕਰ (ਕਿਉਂਕਿ ਉਹ) (ਸੰਸਾਰ ਸਾਗਰ ਤੋਂ) ਤਾਰਨ ਲਈ ਜਹਾਜ਼ ਹਨ।

**ਜਿਹ ਅੰਮ੍ਰਿਤ ਬਚਨ ਬਾਣੀ**
**ਸਾਧੂ ਜਨ ਜਪਹਿ ਕਰਿ ਬਿਚਤਿ ਚਾਓ ॥**

[ਬਿਚਿਤਿ = ਬਚਿਤ੍ਰ, ਅਸਚਰਜ।]

ਜਿਸ ਗੁਰ ਰਾਮਦਾਸ ਜੀ ਦੀ ਅੰਮ੍ਰਿਤ ਰੂਪੀ ਬਚਨ ਅਤੇਬਾਣੀ ਨੂੰ ਮਹਾਤਮਾਲੋਕ ਅਸਚਰਜ ਚਾਉਨਾਲ ਜਪਦੇਹਨ।

**ਅਨੰਦੁ ਨਿਤ ਮੰਗਲੁ ਗੁਰ**
**ਦਰਸਨ ਸਫਲੁ ਸੰਸਾਰਿ ॥**

ਗੁਰੂ ਜੀਦੇ ਦਰਸ਼ਨ ਕਰਨ ਨਾਲ ਹਮੇਸ਼ਾਂ ਅਨੰਦ ਮੰਗਲ ਰਹਿੰਦਾ ਹੇ ਅਤੇ ਸੰਸਾਰ ਵਿਚ ਔਣਾ ਸਫਲ ਹੁੰਦਾ ਹੈ।

**ਸੰਸਾਰਿ ਸਫਲ ਗੰਗਾ ਗੁਰ ਦਰਸਨੁ**
**ਪਰਸਨ ਪਰਮ ਪਵਿਤ੍ਰ ਗਤੇ ॥**

[ਗਤੇ = ਗਤੀ, ਮੁਕਤੀ। ਪਰਸੰਨ = ਛੋਹਨਾ, ਮਿਲਨਾ।]

ਸੰਸਾਰ ਦੇ ਵਿੱਚ ਗੁਰਾਂ ਦਾ ਦਰਸ਼ਨ ਕਰਨਾ ਸਫਲ ਹੈ (ਅਰ ਇਹੀ) ਗੰਗਾ ਹੈ, ਛੋਹਨ ਨਾਲ ਵੱਡੀ ਪਵਿੱਤ੍ਰ ਮੁਕਤੀ ਹੁੰਦੀ ਹੈ।

**ਜੀਤਹਿ ਜਮਲੋਕੁ ਪਤਿਤ ਜੇ ਪ੍ਰਾਣੀ**
**ਹਰਿ ਜਨ ਸਿਵ ਗੁਰ ਗ੍ਯਾਨਿ ਰਤੇ ॥**

[ਸਿਵ = ਕਲਯਾਨ ਸਰੂਪ।]

ਜਿਹੜੇ ਬੰਦੇ ਵਾਹਿਗੁਰੂ ਦੇ ਭਗਤ ਅਤੇ ਕਲਯਾਨ ਸਰੂਪ ਗੁਰੂ ਦੇ ਗਯਾਨ ਵਿੱਚ ਰੰਗੇ ਗਏ ਹਨ, (ਉਹ ਭਾਵੇਂ ਪਹਿਲੋਂ) ਪਤਤ ਸਨ (ਫਿਰ ਭੀ) ਜਮ ਲੋਕ ਨੂੰ ਜਿੱਤਨਗੇ।

**ਰਘੁਬੰਸਿ ਤਿਲਕੁ ਸੁੰਦਰੁ ਦਸਰਥ ਘਰਿ**
**ਮੁਨਿ ਬੰਛਹਿ ਜਾਕੀ ਸਰਣੰ ॥**

{ ਰਘੁਬੰਸ = ਰਘੁ ਰਾਜੇ ਦੀ ਬੰਸ, ਰਾਘਵਾਂ ਦੀ ਕੁਲ।
ਤਿਲਕ = ਸਿਰੋਮਨੀ। ਮੁਨਿ = ਮੁਨੀ। }

ਦਸਰਥ ਦਾ ਘਰ, ਰਾਘਵਾਂ ਦੀ ਕੁਲ ਦੇ ਸੁੰਦਰ ਸ੍ਰੋਮਣੀ (ਰਾਮ ਜੀ) ਅਤੇ ਮੁਨੀ ਜਿਸ ਗੁਰੂ ਰਾਮਦਾਸ ਜੀ ਦੀ ਸ਼ਰਨ ਚਾਹੁੰਦੇ ਹਨ।

**ਸਤਿਗੁਰੁ ਗੁਰ ਸੇਵਿ ਅਲਖ ਗਤਿ ਜਾਕੀ**
**ਸ੍ਰੀ ਰਾਮਦਾਸੁ ਤਾਰਣ ਤਰਣੰ ॥ ੨ ॥**

ਉਸ ਸਤਿਗੁਰੂਗੁਰ ਰਾਮਦਾਸ ਜੀ ਦੀ ਜਿਨ੍ਹਾਂ ਦੀ ਗਤੀ ਸਮਝਨ ਤੋਂ ਰਹਿਤ ਹੈ ਸੇਵਾ ਕਰ ਕਿਉਂਕਿ ਉਹ ਸੰਸਾਰ

ਸਾਗਰ ਤੋਂ ਤਾਰਨ ਲਈ ਜਹਾਜ਼ ਹਨ।

**ਸੰਸਾਰੁ ਅਗਮ ਸਾਗਰੁ ਤੁਲਹਾ**
**ਹਰਿ ਨਾਮੁ ਗੁਰੂ ਮੁਖਿ ਪਾਯਾ॥**

[ਅਗਮ = ਅਪਹੁੰਚ, ਵੰਝੀ ਹਾਥ, ਬਹੁਤ ਡੂੰਘਾ।]

ਸੰਸਾਰ ਸਾਗਰ ਬਹੁਤ ਡੂੰਘਾ ਹੈ, (ਪਾਰ ਹੋਣ ਲਈ) ਗੁਰੂ ਦੀ ਰਾਹੀਂ ਪਰਮਾਤਮਾ ਦੇ ਨਾਮ ਦਾ ਤੁਲਹਾ ਪਾਇਆ ਹੈ।

**ਜਗਿ ਜਨਮ ਮਰਣੁ ਭਗਾ**
**ਇਹ ਆਈ ਹੀਐ ਪਰਤੀਤਿ॥**

ਜੰਮਨਾ ਮਰਨਾ ਦੌੜ ਗਿਆ ਹੈ, ਦੁਨੀਆਂ ਵਿੱਚ ਰਹਿੰਦਿਆਂ ਹੋਇਆਂ ਭਰੋਸਾ ਆ ਗਿਆ ਹੈ।

**ਪਰਤੀਤਿ ਹੀਐ ਆਈ ਜਿਨ ਜਨ ਕੈ**
**ਤਿਨ ਕਉ ਪਦਵੀ ਉਚ ਭਈ॥**

ਜਿਸ ਆਦਮੀ ਨੂੰ ਗੁਰੂ ਉੱਤੇ ਭਰੋਸਾ ਆ ਗਿਆ ਹੈ, ਉਸਦਾ ਮਰਾਤਬਾ ਵੱਡਾ ਹੋ ਗਿਆ ਹੇ।

**ਤਜਿ ਮਾਇਆ ਮੋਹੁ ਲੋਭੁ ਲਾਲਚੁ**
**ਕਾਮ ਕ੍ਰੋਧ ਕੀ ਬ੍ਰਿਥਾ ਗਈ॥**

{ ਲੋਭ = ਮਾਇਆ ਜੋੜਨ ਦਾ ਬਾਹਲਾ ਖਿਆਲ।
ਲਾਲਚ = ਪਦਾਰਥ ਦੇ ਛਕਨ ਦੀ ਤੀਬਰ ਇੱਛਜਾ।
ਬ੍ਰਿਥਾ = ਪੀੜਾ। }

(ਉਨ੍ਹਾਂ ਦੇ) ਮਾਇਆ ਦਾ ਮੋਹ, ਲੋਭ ਅਰ ਲਾਲਚ ਛੱਡ ਦਿੱਤਾ ਹੈ, ਕਾਮ ਕ੍ਰੋਧ ਦੀ ਪੀੜਾ ਹਟ ਗਈ ਨੇ।

**ਅਵਲੋਕ੍ਯਾ ਬ੍ਰਹਮੁ ਭਰਮੁ ਸਭ ਛੁਟਕ੍ਯਾ**
**ਦਿਬ੍ਯ ਦ੍ਰਿਸ੍ਟਿ ਕਾਰਣ ਕਰਣੰ ॥**

{ ਅਵਲੋਕ੍ਯਾ = ਦੇਖਿਆ।
ਦਿਬਯ ਦ੍ਰਿਸ੍ਟਿ = ਗਯਾਨ ਵਾਲੀ ਨਿਗ੍ਹਾ ।
ਕਾਰਣ ਕਰਣੰ = ਕਾਰਨ ਦੇ ਬਨਾਉਣ ਵਾਲਾ। }

ਗਯਾਨ ਵਾਲੀ ਨਿਗਾਹ ਨਾਲ ਕਾਰਨ ਕਰਨ ਵਾਹਿ ਗੁਰੂ ਨੂੰ ਵੇਖਿਆ (ਤਾਂ) ਸਭ ਤਰ੍ਹਾਂ ਦਾ ਭਰਮ ਹਟ ਗਿਆ।

**ਸਤਿਗੁਰੁ ਗੁਰੁ ਸੇਵ ਅਲਖ ਗਤਿ ਜਾਕੀ**
**ਸ੍ਰੀ ਰਾਮਦਾਸ ਤਾਰਣ ਤਰਣੰ ॥**

ਪਿਛੇ ਅਰਥ ਹੋ ਚੁਕਾ ਹੈ।

**ਪਰਤਾਪੁ ਸਦਾ ਗੁਰ ਕਾ ਘਟਿ ਘਟਿ**
**ਪਰਗਾਸੁ ਭਯਾ ਜਸੁ ਜਨਕੈ ॥**

[ਜਨ = ਦਾਸ, ਭਗਤ, ਸਿੱਖ। ਘਟਿ ਘਟਿ = ਦਿਲ ਦਿਲ]

ਗੁਰੂ ਦੇ ਜਸ ਦੇ ਪਰਤਾਪ ਦਾ ਪ੍ਰਕਾਸ਼ ਭਗਤਾਂ ਦੇ ਦਿਲ ਵਿੱਚ ਹੋਇਆ ਹੈ।

**ਇਕ ਪੜਹਿ ਸੁਣਹਿ ਗਾਵਹ**
**ਪਰਭਾਤਿਹ ਕਰਹਿ ਇਸ੍ਨਾਨੁ ॥**

ਇਕ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ (ਗੁਰਬਾਣੀ) ਪੜ੍ਹਦੇ, ਸੁਣਦੇ ਅਤੇ ਗਾਉਂਦੇ ਹਨ।

**ਇਸ੍ਨਾਨੁ ਕਰਹਿ ਪਰਭਾਤਿ ਸੁਧ ਮਨਿ**

**ਗੁਰ ਪੂਜਾ ਬਿਧਿ ਸਹਿਤ ਕਰੰ॥**

ਅੰਮ੍ਰਿਤ ਵੇਲੇ ਇਸ਼ਨਾਨ ਕਰਕੇ, ਪਵਿਤ੍ਰ ਮਨ ਹੋਕੇ ਬਿਧੀ ਸਹਿਤ ਗੁਰੂ ਦੀ ਪੂਜਾ ਕਰਦੇ ਹਨ।

**ਕੰਚਨੁ ਤਨੁ ਹੋਇ ਪਰਸਿ ਪਾਰਸ ਕਉ**

**ਜੋਤਿ ਸਰੂਪੀ ਧ੍ਯਾਨੁ ਧਰੰ॥**

[ਕੰਚਨ = ਸੋਨਾ। ਜੋਤਿ ਸਰੂਪੀ = ਵਾਹਿਗੁਰੂ]

(ਗੁਰੂ ਰੂਪ) ਪਾਰਸ ਨੂੰ ਪਰਸ ਕੇ ਸਰੀਰ ਸੋਨਾ ਹੋ ਗਿਆ ਨੇ।

ਭਾਵ ਪਤਤ ਹੋਏ ਹੋਏ ਪਵਿਤ੍ਰ ਹੋ ਗਏ ਹਨ। (ਹੁਣ) ਵਾਹਿਗੁਰੂ ਵਲ ਧਿਆਨ ਧਰਦੇ ਹਨ।

**ਜਗ ਜੀਵਨੁ ਜਗੰਨਾਥੁ ਜਲ ਥਲ ਮਹਿ**

**ਰਹਿਆ ਪੂਰਿ ਬਹੁ ਬਿਧਿ ਬਰਨੰ॥**

{ ਜਗ ਜੀਵਨ = ਜਗਤ ਦੀ ਜ਼ਿੰਦਗੀ।
ਜਗੰ ਨਾਥ = ਜਗਤ ਦਾ ਮਾਲਕ।
ਬਰਨੰ = ਵਰਣਨ ਕੀਤਾ ਜਾਂਦਾ ਹੈ। }

ਜੋ ਜਗਤ ਦੀ ਜ਼ਿੰਦਗੀ ਅਤੇ ਜਗਤ ਦਾ ਮਾਲਕ (ਵਾਹਿਗੁਰੂ) ਜਲਾਂ ਥਲਾਂ ਵਿੱਚ ਪੂਰਨ ਹੈ (ਉਸ ਦਾ ਜਸ) ਬਹੁਤ ਤਰ੍ਹਾਂ ਨਾਲ ਵਰਣਨ ਕਰਦੇ ਹਨ।

**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ**

**ਸ੍ਰੀ ਰਾਮ ਦਾਸੁ ਤਾਰਨ ਤਰਨੰ॥ ੪॥**

ਅਰਥ ਪਿਛੇ ਹੋ ਚੁਕੇ ਹਨ।

**ਜਿਨਹੁ ਬਾਤ ਨਿਸ੍ਚਲ ਧ੍ਰੂਅ ਜਾਨੀ**
**ਤੇਈ ਜੀਵ ਕਾਲ ਤੇ ਬਚਾ ॥**

ਜਿਸਨੇ ਗੁਰੂ ਦੀ ਬਾਤ ਨੂੰ ਧ੍ਰੂਅ ਵਾਕੂੰ ਅਟਲ ਜਾਤਾ ਉਹੀ ਜੀਵ ਮੌਤ ਤੋਂ ਬਚਿਆ।

**ਤਿਨ੍ਹ ਤਰਿਓ ਸਮੁਦ੍ਰ ਰੁਦ੍ਰ ਖਿਨ ਇਕ ਮਹਿ**
**ਜਲ ਹਰ ਬਿੰਬ ਜੁਗੱਤਿ ਜੱਗੁ ਰਚਾ ॥**

{ ਰੁਦ੍ਰ = ਡਰਾਉਣਾ, ਭਜਾਨਕ। ਜਲਹਰ = ਬਦਲ। ਬਿੰਬ = ਪਰਛਾਹੀਂ। }

ਉਸਨੇ ਇਕ ਖਿਨ ਦੇ ਵਿੱਚ ਭਜਾਨਕ ਸੰਸਾਰ ਸਮੁੰਦ੍ਰ ਨੂੰ ਤਰ ਲਿਆ, (ਉਹਨੂੰ ਪਤਾ ਲਗ ਗਿਆ ਹੈ ਕਿ) ਜਗਤ ਬਦਲ ਦੇ ਪਰਛਾਵੇਂ ਦੀ ਤਰ੍ਹਾਂ ਰਚਿਆ ਹੋਇਆ ਹੈ

**ਕੁੰਡਲਨੀ ਸੁਰਝੀ ਸਤ ਸੰਗਤਿ**
**ਪਰਮਾਨੰਦ ਗੁਰੂ ਮੁਖਿ ਮਚਾ ॥**

ਕੁੰਡਲਨੀ = ਮੂਲਾ ਧਾਰ ਚਕ੍ਰ ਵਿੱਚ ਜੁ ਗੁਦਾ ਅਤੇ ਲਿੰਗ ਦੇ ਵਿਚਕਾਰ ਹੁੰਦਾ ਹੈ, ਇਕ ਨਾੜੀ ਹੈ, ਸਪ ਵਾਂਗੂੰ ਤਿੰਨਾ ਵਲਾਂ ਵਾਲਾ ਕੁੰਡਲ ਮਾਰਿਆ ਹੋਇਆ ਸੂ। ਇਸ ਕੁੰਡਲ ਨਾਲ ਸੁਖਮਨਾ ਨਾੜੀ ਦਾ ਹੇਠਲਾ ਸਿਰਾ ਜੁ ਦਸਵੇਂ ਦੁਆਰ ਤੋਂ ਏਥੇ ਪਹੁੰਚਦਾ ਹੈ, ਬੰਦ ਹੈ, ਜੋਗੀ ਜਨ ਦਸਮ ਦ੍ਵਾਰ ਵਿੱਚ ਪ੍ਰਾਣ ਚੜ੍ਹਾਉਣ ਵੇਲੇ ਇਸ ਕੁੰਡਲਨੀ ਨਾੜੀ ਦੇ ਵਲ ਹਟਾ ਕੇ ਸੁਖਮਨਾ ਨਾੜੀ ਦਾ ਮੂੰਹ ਖੋਲ੍ਹਦੇ ਹਨ, ਜਿਨਾਂ ਚਿਰ ਤਕ ਕੁੰਡਲਨੀ ਨ ਸੁਲਝੇ ਅਰਥਾਤ ਉਹ ਸਿਧੀ ਨ ਹੋਵੇ

ਸੁਖਮਨਾ ਨਾੜੀ ਦਾ ਮੂੰਹ ਨਹੀਂ ਖੁਲ੍ਹਦਾ ਅਰ ਜੋਗੀ ਦੇ ਪ੍ਰਾਣ ਦਸਵੇਂ ਦੁਆਰ ਵਿੱਚ ਨਹੀਂ ਪਹੁੰਚਦੇ।

ਸਤ ਸੰਗਤ ਵਿੱਚ ਕੁੰਡਲਨੀ ਦੇ ਵਲ ਸਹਿਜੇ ਹੀ ਖੁਲ੍ਹ ਗਏ ਹਨ। ਭਾਵ ਜਿਸ ਕੁੰਡਲਨੀ ਨੂੰ ਜੋਗੀ ਵਖਤਾਂ ਨਾਲ ਪਿਟਨਾ ਕਰਕੇ ਖੋਲ੍ਹਕੇ ਦਸਵੇਂ ਦੁਆਰ ਵਿੱਚ ਪਹੁੰਚਕੇ ਜੋ ਵਸਤ ਪ੍ਰਾਪਤ ਕਰਦੇ ਹਨ, ਉਹ ਸਹਿਜੇ ਹੀ ਗੁਰੂ ਰਾਮ ਦਾਸ ਜੀਦੀ ਸੰਗਤ ਵਿੱਚ ਪ੍ਰਾਪਤ ਹੋ ਗਈ ਹੈ।

ਗੁਰਮਖ ਪਰਮ ਅਨੰਦ ਦੇ ਵਿੱਚ ਮਸਤ ਫਿਰਦੇ ਹਨ।

**ਸਿਰੀ ਗੁਰੂ ਸਾਹਿਬੁ ਸਭ ਊਪਰਿ**
**ਮਨ ਬਚ ਕ੍ਰੰਮ ਸੇਵੀਐ ਸਚਾ॥ ੫ ॥**

[ਬਚ = ਬਚਨ। ਕ੍ਰੰਮ = ਕੰਮ,]

ਸ੍ਰੀ ਗੁਰੂ ਸਾਹਿਬ ਜੀ ਸਭਤੋਂ ਉਚੇ ਹਨ, ਉਸ ਸਚੇ ਦੀ ਮਨ ਕਰਕੇ, ਬਚਨਾ ਕਰਕੇ ਅਤੇ ਕਰਮਾ ਕਰਕੇ ਸੇਵਾ ਕਰੀਏ।

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥**

[ਵਾਹਿ = ਅਸਚਰਜ ।]

ਗੁਰੂ ਜੀ ! (ਤੁਸੀਂ) ਅਸਚਰਜ ਹੋ, ਅਸਚਰਜ ਹੋ, ਅਸਚਰਜ ਹੋ, ਅਸਚਰਜ ਹੋ !

**ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ**
**ਕਹਤ ਮਾ ਜਸੋਦ ਜਿਸਹਿ ਦਹੀਭਾਤੁਖਾਹਿਜੀਉ॥**

{ ਨੈਨ = ਨੇਤ੍ਰ, । ਮਧੁਰ = ਮਿਠੇ । ਬੈਨ = ਬਚਨ।
ਕੋਟ = ਕ੍ਰੋੜਾਂ। ਭਾਤ = ਰਿਧੇ ਹੋਏ ਚਾਵਲ। }

ਜਿਸਦੇ ਕਵਲ ਫੁਲ ਵਰਗੇ ਨੇਤ੍ਰ ਹਨ, ਮਿਠੇ ਬਚਨ ਹਨ, ਕ੍ਰੋੜਾਂ ਫੌਜਾਂ ਨਾਲ ਸੋਭਦੀਆਂ ਹਨ, ਜਿਸਨੂੰ ਮਾਂ ਜਸੋਦਾ ਆਖਦੀ ਹੈ (ਕਿ ਆ ਪੁਤ) ਦਹੀਂ ਚਾਵਲ ਖਾ ਲੈ।

**ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ਼ ਭਈ**
**ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ॥**

{ ਅਨੂਪ = (ਅਨ+ਊਪ) = ਉਪਮਾਂ ਰਹਿਤ। ਮਗ = ਮਗਨ। ਕਿੰਕਨੀ = ਤੜਾਗੀ। ਝਨਤਕਾਰ = ਛਨ ਛਨ। ਖੇਲਪਾਹਿ = ਖੇਡ ਪਾਉਂਦੇ ਹਨ, ਖੇਡਦੇ ਹਨ। }

ਅਤੇ ਜਿਸਦਾ ਅੱਤ ਸੁੰਦਰ ਸਰੂਪ ਵੇਖਕੇ ਤੇ ਜਦੋਂ ਉਹ ਖੇਡਦੇ ਸਨ ਤਾਂ ਤੜਾਗੀ ਦੀ ਛਨ ਛਨ ਕਰਨ ਦੀ ਅਵਾਜ਼ ਨੂੰ (ਸੁਣਕੇ) ਮੋਹ ਵਿੱਚ ਬਿਸੁੱਧ ਹੋ ਗਈ ਸੀ।

**ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ**
**ਸਕੈ ਈਸੁ ਬੰਮੁ ਗ੍ਯਾਨੁ ਧ੍ਯਾਨੁ**
**ਧਰਤ ਹੀਐ ਚਾਹਿ ਜੀਉ॥**

{ ਈਸੁ = ਸ਼ਿਵ। ਬੰਮੁ = ਬ੍ਰਹਮਾ। ਹੀਐ = ਦਿਲ। ਚਾਹਿ = ਮਰਜੀ, ਇਛਿਆ। }

(ਹੇ ਗੁਰੂ ਜੀ ਐਹੋ ਜੇਹੇ ਕ੍ਰਿਸ਼ਨ ਮਹਾਰਾਜ (ਦੀ) ਮੌਤ ਦਾ ਹੁਕਮ ਲਿਖਣ ਵਾਲੀ ਕਲਮ ਆਪਦੇ ਹੱਥ ਸੀ, ਦਸੋ ਉਸ ਨੂੰ ਕੌਣ ਮੇਟ ਸਕਦਾ ਸੀ, ਧਿਆਨ ਧਰਨ ਵਾਲੇ ਸ਼ਿਵ ਜੀ ਤੇ ਗਯਾਨ ਕਰਨ ਵਾਲੇ ਬ੍ਰਹਮਾ ਜੀ ਦਿਲ ਵਿੱਚ ਤੁਹਾਡੀ ਮਰਜੀ ਰਖਦੇ ਹਨ। ਭਾਵ ਤੁਹਾਡੇ ਹੁਕਮ ਦੇ ਵਸ ਹਨ।

**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ**
**ਵਾਹਿ ਜੀਉ ॥ ੧ ॥ ੬ ॥**

ਆਦਿ ਪੁਰਖ = ਮੁੱਢ ਦਾ ਪੁਰਖ, ਵਾਹਿਗੁਰੂ ।

ਸ੍ਰੀ (ਗੁਰੂ ਜੀ) ਤੁਸੀਂ ਸਤ ਸਰੂਪ ਹੋ, (ਆਪ ਦਾ) ਸੱਚ ਵਿੱਚ ਵਾਸਾ ਹੈ (ਤੁਸੀਂ ਤਾਂ) ਆਦ ਪੁਰਖ ਹੋ, ਵਾਹਿਗੁਰੂ ਹੋ, ਰਬ ਹੋ, ਅਕਾਲ ਪੁਰਖ ਹੋ, ਅਸਚਰਜ ਸਰੂਪ ਹੋ ॥੧॥੬॥

**ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ**
**ਬੇਸੁਮਾਰ ਸਰਬਰ ਕਉ ਕਾਹਿ ਜੀਉ ॥**

{ ਰਾਮ ਨਾਮ = * (ਗੁਰ) ਰਾਮ ਦਾਸ ਜੀ ।
ਧਾਮ = ਜਗਾ ਘਰ ਸਰਬਰ = ਬਰਾਬਰ ।
ਸੁਧ = ਨਿਰ ਵਿਕਾਰ, ਮੈਲ ਤੋਂ ਬਿਨਾਂ । }

(ਗੁਰ) ਰਾਮਦਾਸ ਜੀ ਸਭ ਤੋਂ ਵੱਡੀ ਥਾਂ ਤੇ ਹਨ, ਨਿਰਵਿਕਾਰ ਗਯਾਨ ਸਰੂਪ, (ਅਤੇ) ਬਿਅੰਤ ਹਨ, ਉਨ੍ਹਾਂ ਦੀ

*'ਰਾਮ ਨਾਮ' ਦਾ ਅਰਥ (ਗੁਰ) ਰਾਮਦਾਸ (ਹੈ)

ਯਥਾ ਭਾਈ ਗੁਰਦਾਸ:—

੧. ਸਤਿਗੁਰ ਨਾਨਕ ਦੇਉ ਗੁਰਾਂ ਗੁਰ ਹੋਇਆ ।
ਅੰਗਦ ਅਲਖ ਅਭੇਉ ਸਹਿਜ ਸਮੋਇਆ ।
ਅਮਰਹੁ ਅਮਰ ਸਮੇਓ ਅਲਖ ਅਲੋਇਆ ।
ਰਾਮ ਨਾਮ ਅਰਿਖੇਉ ਅੰਮ੍ਰਿਤ ਚੋਇਆ ।
ਗੁਰ ਅਰਜਨ ਕਰ ਸੇਉ ਢੋਐਢੋਇਆ। [ਵਾਰ ੩ ਪੌ: ੧੨

ਬਰਾਬਰੀ ਲਈ ਕਿਸ ਨੂੰ ਆਖਾਂ।

**ਸੁਥਰ ਚਿਤ ਭਗਤ ਹਿਤ ਭੇਖੁ ਧਰਿਓ**
**ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥**

{ ਹਰਿਓ = ਉਠਾਇਓ, ਮਾਰ ਦਿਤਾ ਨਖ = ਨਹੁੰ। ਬਿਦਾਰ = ਮਾਰ। }

(ਕੀ ਵਿਸ਼ਨੂੰ ਦੀ ਬਰਾਬਰੀ ਦਿਆਂ ਜਿਸਨੇ) ਸਾਫ ਚਿਤ (ਪ੍ਰਹਿਲਾਦ) ਭਗਤ ਲਈ (ਨਰ ਸਿੰਘ ਦਾ) ਭੇਖ ਬਨਾਕੇ ਨਹੁੰਆਂ ਨਾਲ਼ ਹਰਨਾਖਸ਼ ਨੂੰ ਮਾਰਿਆ ਸੀ।

**ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ**
**ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ॥**

{ ਚਕ੍ਰ = ਸੁਦਰਸ਼ਨ ਚਕ੍ਰ। ਗਦਾ = ਧਾਤ ਦਾ ਭਾਰੀ ਹਥਿਆਰ, ਜੁ ਗੁਰਜ ਦੀ ਤਰ੍ਹਾਂ ਹੁੰਦਾ ਹੈ। ਛਦਮ = ਛਲ, ਧੋਖਾ, ਦਗਾ, ਫਰੇਬ। ਅਪਰੰਪਰ = ਅ+ਪਰੰਪਰ = ਮੁਢ ਤੋਂ ਨ = ਜਿਸਦਾ ਆਦ ਨਹੀਂ। ਆਪ = *ਹੰਕਾਰ। }

ਅਤੇ ਸੰਖ ਚਕ੍ਰ ਗਦਾ ਪਦਮ ਵਾਲੇ ਆਪ (ਵਿਸ਼ਨੂੰ ਨੇ) ਹੰਕਾਰ ਵਿਚ ਆਕੇ ਬਲ ਰਾਜੇ ਨਾਲ ਫਰੇਬ ਕੀਤਾ ਗੁਰੂ ਜੀ ਤਾਂ ਆਦਿ ਰਹਿਤ ਪਾਰਬ੍ਰਹਮ ਸਰੂਪ ਹੋ ਉਨ੍ਹਾਂ ਨੂੰ ਕੌਣ ਸਮਝ

---

*ਭਗਤ ਕਰੇ ਵਿਚਹੁ ਆਪ ਖੋਇ।
ਗੁਰਕੇਬਚਨ ਮਿਟਾਵਹੁ ਆਪ।

ਸਕਦਾ ਹੈ, ਭਾਵ ਉਨ੍ਹਾਂ ਦਾ ਅੰਤ ਕੋਈ ਨਹੀਂ ਲੈ ਸਕਦਾ।

**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ**

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ**
**ਵਾਹਿ ਜੀਉ ॥ ੨ ॥ ੭ ॥**

ਅਰਥ ਪਿਛੇ ਹੋ ਚੁੱਕੇ ਹਨ।

**ਪੀਤ ਬਸਨ ਕੁੰਦ ਦਸਨ ਪ੍ਰਿਆ ਸਹਿਤਕੰਠਮਾਲ**
**ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥**

{ ਪੀਤ ਬਸਨ = ਪੀਲੇ ਕੱਪੜੇ। ਕੁੰਦ = ਚੰਬੇਲੀ ਦੀ ਕਿਸਮ, ਜਿਸਦਾ ਫੁਲ, ਦੁਧ ਜਿਹਾ ਚਿੱਟਾ, ਕੋਮਲ, ਨਾਜ਼ਕ ਅਤੇ ਬਹੁਤਾ ਹੀ ਸੁਹਾਵਨਾ ਹੁੰਦਾ ਹੈ,। ਦਸਨ = ਦੰਦ। ਪ੍ਰਿਆ = ਪਿਆਰੀ, ਲੱਛਮੀ। }

(ਹੇ ਗੁਰੂ ਜੀ) ਪੀਲੇ ਬਸਤ੍ਰਾਂ ਵਾਲਾ, ਚੰਬੇਲੀ ਦੀ ਕਲੀ ਵਰਗੇ ਦੰਦਾਂ ਵਾਲਾ, ਜਿਸਦੇ ਗਲ ਵਿਚ ਮਾਲਾ ਅਤੇ ਸੀਸ ਉਤੇ ਮੋਰ ਦੇ ਖੰਭਾਂ ਵਾਲਾ ਮੁਕਟ ਹੈ (ਉਹ ਵਿਸ਼ਨੂੰ) ਲੱਛਮੀ ਸਹਿਤ(ਆਪ ਦੇ ਦਰਸ਼ਨਾਂ ਦੀ)ਇਛਿਆ ਕਰਦਾ ਹੈ।

**ਬੇ ਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ**
**ਖੇਲੁ ਕੀਆ ਆਪਣੈ ਉਛਾਹਿ ਜੀਉ ॥**

[ਧਰਮ ਅੰਗ = ਧਰਮ ਦਾ ਪਖ। ਉਛਾਹਿ = ਉਤਸ਼ਾਹ।]

(ਤੁਸੀਂ) *ਵਜ਼ੀਰ ਤੋਂ ਬਿਨਾ ਹੋ, ਵਡੇ ਹੌਸਲੇ ਵਾਲੇ ਹੋ, ਧਰਮ ਦਾ ਪਖ ਕਰਦੇ ਹੋ, ਸਮਝਨ ਰਹਿਤ ਹੋ, ਅਪਹੁੰਚ ਹੋ, ਸੰਸਾਰ ਵਿਚ ਅਵਤਾਰ ਧਾਰਨ ਦਾ ਖੇਲ ਤੁਸਾਂ ਆਪ †ਖੁਸ਼ੀ ਨਾਲ ਕੀਤਾ ਹੈ।

**ਅਕਥ ਕਥਾ ਕਥੀ ਨ ਜਾਇ ਤੀਨਿ**
**ਲੋਕ ਰਹਿਆ ਸਮਾਇ ਸੁਤਹ ਸਿਧ**
**ਰੂਪੁ ਧਰਿਓ ਸਾਹਨ ਕੈ ਸਾਹਿ ਜੀਉ ॥**

[ਸੁਤਹ ਸਿਧ = ਸਹਿਜ ਸੁਭਾ, ਕਰਮਾ ਤੋਂ ਬਿਨਾ।]

ਤੁਹਾਡੀ ਕਥਾ ਅਕਥ ਹੈ ਕਹੀ ਨਹੀਂ ਜਾਂਦੀਂ ਤਿੰਨਾ ਲੋਕਾਂ ਵਿੱਚ ਪੂਰਣ ਹੋ, ਹੇ ਸ਼ਹਿਨ ਸ਼ਾਹ ਦੇ ਸ਼ਹਿਨਸ਼ਾਹ ਆਪ ਨੇ ਕਰਮਾਂ ਦੇ ਗੇੜ ਤੋਂ ਬਿਨਾ ਅਪਨੀ ਖੁਸ਼ੀ ਨਾਲ ਅਵਤਾਰ ਧਾਰਿਆ ਹੈ।

---

*ਵਜ਼ੀਰ ਤੋਂ ਬਿਨਾ ਹੋਣ ਤੋਂ ਇਹ ਭਾਵ ਹੈ, ਕਿ ਤੁਸੀਂ ਕਿਸੇ ਦੇ ਅਧੀਨ ਨਹੀਂ। ਸਲਾਹ ਪੁਛਣ ਦੀ ਲੋੜ ਨਹੀਂ ਤੁਹਾਡੇ ਵਿੱਚ ਪੂਰਣ ਬੁਧ ਬਲ ਹੈ, ਅਭੁਲ ਹੋ ਅੰਤਰ ਜਾਮੀ ਹੋ, ਸਰਬਗਯ ਹੋ, ਆਪਦੀ ਦਰਗਾਹ ਵਿੱਚ ਬੇਈਮਾਨੀ ਧੋਖਾ, ਵੱਢੀ, ਝੂਠੀ ਸਫਾਰਸ਼ ਨਹੀਂ ਚਲ ਸਕਦੀ।

†ਤੁਸੀਂ ਹੋਰਨਾ ਜੀਵਾਂ ਵਾਂਗ ਕਰਮਾਂ ਦੇ ਬਧੇ ਹੋਏ ਨਹੀਂ ਆਏ ਅਪਨੀ ਪ੍ਰਸੰਨਤਾ ਨਾਲ, ਸੰਸਾਰ ਵਿੱਚ ਜਨਮ ਲੈਕੇ ਪ੍ਰਉਪਕਾਰ, ਨਾਮ, ਸੇਵਾ, ਦਾ ਅਸਚਰਜ ਕੌਤਕ ਰਚ ਦਿਤਾ ਹੈ।

**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ**
**ਵਾਹਿ ਜੀਉ ॥ ੩ ॥ ੮ ॥**

ਪਿਛੇ ਅਰਥ ਹੋ ਚੁਕਾ ਹੈ ।

**ਸਤਿਗੁਰੂ ਸਤਿਗੁਰੂ ਸਤਿਗੁਰੁ ਗੁਬਿੰਦ ਜੀਉ ॥**

{ ਗੋਬਿੰਦ = (ਗੋ = ਧਰਤੀ+ਬਿੰਦ = ਜਾਨਣ ਵਾਲਾ)
= ਧਰਤੀ ਦੇ ਹਾਲਾਂ ਤੋਂ ਜਾਣੂ, ਵਾਹਿਗੁਰੂ । }

ਸਤਿਗੁਰੂ ਜੀ ਤੁਸੀਂ ਪਿਛੇ ਭੀ ਗੋਬਿੰਦ ਰੂਪ ਸਾਓ ਹੁਣ ਭੀ ਹੋ ਅਗੋਂ ਭੀ ਹੋਵੋਗੇ ।

**ਬਲਹਿ ਛਲਨ ਸਬਲ ਮਲਨ ਭਗ੍ਤਿ ਫਲਨ**
**ਕਾਨ ਕੁਅਰ ਨਿਹਕਲੰਕ ਬਜੀ ਡੰਕ**
**ਚੜ੍ਹ ਦਲ ਰਵਿੰਦ ਜੀਉ ॥**

{ ਸਬਲ = ਬਲੌ ਵਾਲੇ । ਕੁਅਰ = ਪੁਤ੍ਰ, ਕਾਕਾ ।
ਡੰਕ = ਨਗਾਰਾ । ਦਲ = ਫੌਜ ।
ਰਵਿੰਦ = ਰਵ+ਇੰਦ = ਸੂਰਜ ਚੰਦ । }

(ਇਹ ਜਿਨ੍ਹਾਂ ਦੇ ਨਾਓ ਲਏ ਜਾਂਦੇ ਹਨ ਕਿ) ਬਲ ਛਲਨ ਵਾਲਾ (ਬਾਵਨ) ਤਾਕਤ ਵਾਲਿਆਂ ਦਾ ਨਾਸ ਕਰਨ ਵਾਲਾ (ਪਰਸ ਰਾਮ) ਭਗਤਾਂ ਨੂੰ ਫਲ ਦੇਨ ਵਾਲਾ (ਵਿਸ਼ਨੂੰ) (ਜਸੋਦਾਂ ਦਾ) ਪੁਤ੍ਰ ਕਾਹਨ, ਨਿਹਕਲੰਕ ਅਵਤਾਰ (ਜਿਸ ਦੀ ਬਾਬਤ ਕਿਹਾ ਜਾਂਦਾ ਹੈ ਕਿ) ਉਸਦਾ ਨਗਾਰਾ ਵਜੇਗਾ ਅਤੇ ਉਸ ਨਾਲ ਸੂਰਜ ਤੇ ਚੰਦ ਦਾ ਦਲ ਚੜ੍ਹੇਗਾ ।

**ਰਾਮ ਰਵਨ ਦੁਰਤ ਦਵਨ ਸਕਲ ਭਵਣ ਕੁਸਲ ਕਰਣ ਸਰਬ ਭੂਤ ਆਪਿ ਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ॥**

{ ਰਾਮ = ਗੁਰ ਰਾਮਦਾਸ। ਰਵਣ = ਉਚਾਰਣ ਕਰਨਾ ਦੁਰਤ = ਪਾਪ। ਦਵਣ = ਨਾਸ ਕਰਨਾ। ਕੁਸਲ = ਅਨੰਦ। ਸਰਬ ਭੂਤ = ਸਾਰਿਆਂ ਤਤਾਂ ਵਿੱਚ। ਦੇਵਾਧਿ ਦੇਵ = ਦੇਵਤਿਆਂ ਦਾ ਦੇਵਤਾ। ਫਨਿੰਦ = ਸੇਸਨਾਗ। }

ਗੁਰ ਰਾਮਦਾਸ ਜੀ (ਇਹ ਸਾਰੇ ਉਤੇ ਕਹੇ ਹੋਏ) ਆਪ ਦਾ ਨਾਉਂ ਉਚਾਰਨ ਕਰਕੇ ਅਪਨੇ ਪਾਪਾਂ ਦਾ ਨਾਸ ਕਰਦੇ ਹਨ, (ਤੁਸੀਂ ਤਾਂ) ਸਾਰਿਆਂ ਭਵਨਾਂ ਵਿੱਚ ਅਨੰਦ ਕਰਨ ਵਾਲੇ ਹੋ, ਸਾਰਿਆਂ ਤੱਤਾਂ ਵਿੱਚ ਆਪ ਹੋ ਹੇ ਦੇਵਤਿਆਂ ਦੇ ਦੇਵ ਹਜ਼ਾਰਾਂ ਮੁਖ ਵਾਲਾ ਸ਼ੇਸ਼ਨਾਗ (ਆਪ ਦਾ ਹੀ ਜਾਪ ਜਪਦਾ ਹੈ)।

**ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ॥**

{ ਜਰਮ = ਜਨਮ। ਬਰਾਹ = ਸੂਰ। ਕੂਲ = ਕੰਢਾ, ਕਿਨਾਰਾ। ਗਿੰਦ = ਗੇਦ, ਖਿਦੋ। }

ਜਿਸ ਵਿਸ਼ਨੂੰ ਨੂੰ ਅਪਨੇ ਕਰਮਾਂ ਕਰਕੇ ਮਛ ਕਛੂ ਤੇ ਸੂਰ ਦਾ ਜਨਮ ਲੈਣਾ ਪਿਆ ਅਤੇ ਜਿਸਨੇ ਜੰਮਕੇ ਜਮਨਾ ਨਦੀ ਦੇ ਕੰਢੇ ਉੱਤੇ ਖਿਦੋ ਖੇਡੀ ਸੀ।

**ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ਸਤਿਗੁਰੂਸਤਿਗੁਰੂਸਤਿਗੁਰੁਗੁਬਿੰਦਜੀਉ॥੪॥੯॥**

[ਸਾਰ = ਉਤਮ। ਹੀਏ = ਦਿਲ, ਚਿਤ।]

ਹੇ ਸਤਿਗੁਰ ਜੀ ਉਹ ਵਿਸ਼ਨੂੰ ਆਪ ਦਾ ਉਤਮ ਨਾਓ ਦਿਲ ਵਿੱਚ ਧਾਰਕੇ ਅਪਨੇ ਮਨੋ ਵਿਕਾਰਾਂ ਨੂੰ ਛਡਦਾ ਪਿਆ ਹੈ ਕਿ ਕਿਵੇਂ ਮੇਰਾ ਜਨਮ ਮਰਨ ਕਟਿਆ ਜਾਵੇ। ਗਯੰਦਾ ਭੱਟ ਕਹਿੰਦਾ ਹੈ ਸਤਿਗੁਰੂ ਜੀ ਤੁਸੀਂ ਪਿਛੇ ਭੀ ਵਾਹਿਗੁਰੂ ਰੂਪ ਹੋ, ਹੁਣ ਭੀ ਹੋ, ਅਗੋਂ ਭੀ ਹੋਵੋਗੇ ॥ ੪ ॥ ੯ ॥

**ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ॥**

ਸ੍ਰੀ ਗੁਰੂ ਜੀ ਸਚੇ ਹਨ, ਸ੍ਰੀ ਗੁਰੂ ਜੀ ਸਚੇ ਹਨ, ਸ੍ਰੀ ਗੁਰੂ ਜੀ ਸਚੇ ਹਨ।

**ਗੁਰ ਕਹਿਆ ਮਾਨੁ ਨਿਜ ਨਿਧਾਨੁ ਸਚੁ ਜਾਨੁ ਮੰਤ੍ਰੁ ਇਹੈ ਨਿਸਿ ਬਾਸੁਰ ਹੋਇ ਕਲ੍ਯ੍ਯਾਨੁ ਲਹਹਿ ਪਰਮ ਗਤਿ ਜੀਉ ॥**

{ [ਨਿਧਾਨ = ਖਜ਼ਾਨਾ।ਨਿਸ = ਰਾਤ।ਬਾਸਰ = ਦਿਨ]
ਪਰਮ ਗਤਿ = ਮੁਕਤੀ। ਨਿਜ = ਅਪਨਾ।
ਕਲਯਾਨ = ਸੁਖ। }

ਗੁਰੂ ਦਾ ਹੁਕਮ ਮੰਨ, (ਏਹੋ) ਤੇਰਾ ਖਜ਼ਾਨਾ ਹੈ। ਸਚ ਜਾਣ (ਇਹੋ) ਮੰਤ੍ਰ ਹੈ (ਜਿਸ ਨਾਲ) ਰਾਤ ਦਿਨ ਸੁਖ ਹੋਵੇਗ ਅਤੇ ਮੁਕਤੀ ਲਏਗਾ।

**ਕਾਮੁ ਕ੍ਰੋਧੁ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ**

**ਹਉਮੈ ਕਾ ਫੰਧੁ ਕਾਟੁ ਸਾਧ ਸੰਗਿ ਰਤਿ ਜੀਉ ॥**

[ਧੋਹ = ਧੋਖਾ। ਰਤਿ = ਪ੍ਰੀਤੀ।]

ਕਾਮ, ਕ੍ਰੋਧ, ਲੋਭ, ਮੋਹ (ਤਿਆਗ ਦੇਹ) ਜਣੇ ਜਣੇ ਨਾਲ ਧੋਖਾ ਕਰਨਾ ਛਡ ਦੇ। ਹਉਮੇ ਦਾ ਫਾਹ ਵੱਢ ਦੇ। (ਅਤੇ) ਸਾਧ ਸੰਗਤ ਨਾਲ ਪਰੀਤ ਕਰ।

**ਦੇਹ ਗੇਹੁ ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤਏਹੁ**
**ਚਰਨ ਕਮਲ ਸਦਾ ਸੇਉ**
**ਦ੍ਰਿੜਤਾ ਕਰੁ ਮਤਿ ਜੀਉ ॥**

{ ਦੇਹ = ਸਰੀਰ। ਗੇਹ = ਘਰ। ਤ੍ਰਿਅ = ਇਸਤ੍ਰੀ। ਚਿਤ ਬਿਲਾਸ = ਚਿੱਤ ਦੇ ਖਿਆਲ, ਫੁਰਨੇ, ਮਨ ਦੇ ਸੰਕਲਪ। }

ਸਰੀਰ, ਘਰ ਇਸਤ੍ਰੀ ਦਾ ਪਿਆਰ ਅਤੇ ਇਹ ਸਾਰਾ ਜਗਤ ਮਨ ਦਾ ਫੁਰਨਾ ਹੈ, ਗੁਰੂ ਦੇ ਚਰਨਾਂ ਕਮਲਾਂ ਨੂੰ ਹਮੇਸ਼ਾਂ ਸੇਵ ਅਤੇ ਮਨ ਨੂੰ ਡੋਲਨ ਨ ਦੇ।

**ਨਾਮੁਸਾਰੁਹੀਏਧਾਰੁਤਜੁਬਿਕਾਰੁਮਨਗਯੰਦਸਿਰੀ**
**ਗੁਰੂ ਸਿਰੀਗੁਰੂ ਸਿਰੀਗੁਰੂਸਤਿਜੀਉ ॥੫॥੧੦॥**

ਸ੍ਰੇਸ਼ਟ ਨਾਮ ਨੂੰ ਦਿਲ ਵਿੱਚ ਧਾਰ, ਮਨ ਦੇ ਵਿਕਾਰ ਛੱਡ ਦੇ ਗਯੰਦ (ਭੱਟ ਕਹਿੰਦਾ ਹੈ) ਸ੍ਰੀ ਗੁਰੂ ਜੀ ਸੱਚੇ ਹਨ, ਸ੍ਰੀ ਗੁਰੂ ਜੀ ਸੱਚੇ ਹਨ। ਸ੍ਰੀ ਗੁਰੂ ਜੀ ਸੱਚੇ ਹਨ।

**ਸੇਵਕ ਕੈ ਭਰਪੂਰ ਜੁਗ ਜੁਗ**

**ਵਾਹਗੁਰੂ ਤੇਰਾ ਸਭੁ ਸਦਕਾ ॥**

[ਸਦਕਾ = ਆਸਰਾ]

ਹੇ ਵਾਹਿਗੁਰੂ ਤੂੰ ਸੇਵਕਾਂ ਦੇ (ਦਿਲ ਵਿੱਚ) ਭਰਪੂਰ ਹੈਂ ਅਰ ਉਨ੍ਹਾਂ ਨੂੰ ਜੁਗੋ ਜੁਗ ਵਿੱਚ ਤੇਰਾ ਹੀ ਆਸਰਾ ਹੈ।

**ਨਿਰੰਕਾਰੁ ਪ੍ਰਭੁ ਸਦਾ ਸਲਾਮਤਿ**
**ਕਹਿ ਨ ਸਕੈ ਕੋਊ ਤੂ ਕਦਕਾ ॥**

{ ਸਲਾਮਤ = ਹਮੇਸ਼ਾ ਰਹਿਣ ਵਾਲਾ, ਇਸਥਿਤ।
ਕਦਕਾ = ਕਦੋਂ ਦਾ। }

ਹੇ ਅਕਾਲ ਪੁਰਖ ਤੂੰ ਹਮੇਸ਼ਾ ਹੀ ਇਸਥਿਤ ਰਹਿੰਦਾ ਹੈ ਕੋਈ ਨਹੀਂ ਆਖ ਸਕਦਾ ਕਿ ਤੂੰ ਕਦ ਦਾ ਹੈਂ।

**ਬ੍ਰਹਮਾ ਬਿਸਨੁ ਸਿਰੇ ਤੈ ਅਗਨਤ**
**ਤਿਨ ਕਉ ਮੋਹੁ ਭਯਾ ਮਨ ਮਦਕਾ ॥**

[ਸਿਰੇ = ਬਨਾਏ। ਮਦਕਾ = ਹੰਕਾਰ ਦਾ।]

ਤੂੰ ਅਨੇਕਾਂ ਹੀ ਬ੍ਰਹਮਾ ਤੇ ਵਿਸ਼ਨੂੰ ਬਨਾਏ ਨੇ, ਉਨ੍ਹਾਂ ਦੇ ਮਨ ਨੂੰ ਹੰਕਾਰ ਦਾ ਮੋਹ ਹੋਗਿਆ ਹੈ, ਭਾਵ ਉਹ ਹੰਕਾਰ ਕਰਨ ਦੇ ਡਾਢੇ ਪ੍ਰੇਮੀ ਹੈਂ, ਹੰਕਾਰ ਕੀਤੇ ਬਿਨਾਂ ਰਹਿ ਨਹੀਂ ਸਕਦੇ, ਅਭਿਮਾਨ ਵਿੱਚ ਅੰਨ੍ਹੇ ਹੋਏ ਹੋਏ ਹਨ।

**ਚਵਰਾਸੀਹ ਲਖ ਜੋਨਿ ਉਪਾਈ**
**ਰਿਜਕੁ ਦੀਆ ਸਭਹੂ ਕਉ ਕਦਕਾ ॥**

ਜਦੋਂ ਦੀ ਆਪ ਨੇ ਚਉਰਾਸੀ ਲੱਖ ਜੂਨ ਪੈਦਾ ਕੀਤੀ ਹੈ ਓਦੋਂ ਤੋਂ ਹੀ ਸਾਰਿਆਂ ਨੂੰ ਰਿਜ਼ਕ ਬਖਸ਼ਿਆ ਹੋਇਆ ਹੈ।

**ਸੇਵਕ ਕੈ ਭਰਪੂਰ ਜੁਗੁ ਜੁਗੁ**
**ਵਾਹਗੁਰੂ ਤੇਰਾ ਸਭੁ ਸਦਕਾ ॥ ੧ ॥ ੧੧॥**

ਅਰਥ ਉੱਤੇ ਹੋ ਚੁਕੇ ਹਨ।

**ਵਾਹੁ ਵਾਹੁ ਕਾ ਬਡਾ ਤਮਾਸਾ ॥**

[ਵਾਹੁ = ਅਸਚਰਜ, ਵਾਹਿਗੁਰੂ। ਵਾਹੁ = ਅਸਚਰਜ।]।

ਅਸਚਰਜ ਵਾਹਿਗੁਰੂ ਦਾ ਬੜਾ ਅਸਚਰਜ ਤਮਾਸ਼ਾ ਹੈ।

**ਆਪੇ ਹਸੈ ਆਪਹੀ ਚਿਤਵੈ**
**ਆਪੇ ਚੰਦੁ ਸੂਰ ਪਰਗਾਸਾ ॥**

ਆਪ ਹੀ ਹੱਸਦਾ ਹੈ, ਆਪ ਹੀ ਸੋਚਦਾ ਹੈ, ਆਪੇ ਚੰਨ ਹੈ, ਆਪੇ ਸੂਰਜ ਹੈ, (ਆਪ ਇਨ੍ਹਾਂ ਦਾ) ਚਾਨਣਾ ਕਰਦਾ ਹੈ

**ਆਪੇ ਜਲੁ ਆਪੇ ਥਲੁ ਥੰਮ੍ਨ**
**ਆਪੇ ਕੀਆ ਘਟਿ ਘਟਿ ਬਾਸਾ ॥**

ਆਪੇ ਪਾਣੀ ਹੈ, ਆਪੇ ਥਲ ਹੈ, ਆਪੇ ਹੀ ਪਾਣੀ ਨੂੰ ਰੋਕਨ ਵਾਲਾ ਹੈ, ਆਪੇ ਹੀ ਹਰ ਇਕ ਥਾਂ ਉੱਤੇ ਵਾਸਾ ਕੀਤਾ ਹੋਇਆ ਹੈ।

**ਆਪੇ ਨਰੁ ਆਪੇ ਫੁਨਿ ਨਾਰੀ**
**ਆਪੇ ਸਾਰਿ ਆਪ ਹੀ ਪਾਸਾ ॥**

[ਸਾਰ = ਗੋਟੀ, ਨਰਦ। ਫੁਨ = ਅਤੇ।]

ਆਪ ਹੀ ਮਨੁੱਖ ਹੈ ਅਤੇ ਆਪ ਹੀ ਇਸਤ੍ਰੀ ਹੈ, ਆਪੇ (ਜੀਵ ਰੂਪ) ਨਰਦਾ ਹੈ (ਅਤੇ) ਆਪ ਹੀ (ਤਿੰਨ ਗੁਣ ਰੂਪ) ਪਾਸਾ ਹੈ।

**ਗੁਰਮੁਖਿ ਸੰਗਤਿ ਸਭੈ ਬਿਚਾਰਹੁ**
**ਵਾਹੁ ਵਾਹੁ ਕਾ ਬਡਾ ਤਮਾਸਾ ॥੨॥੧੨॥**

ਸਾਰੇ ਗੁਰੂ ਦੀ ਰਾਹੀਂ ਸੰਗਤ ਵਿੱਚ ਵਿਚਾਰ ਕਰੋ ਕਿ ਅਸਚਰਜ ਵਾਹਿਗੁਰੂ ਦਾ ਬੜਾ ਅਸਚਰਜ ਤਮਾਸ਼ਾ ਹੈ।

**ਕੀਆ ਖੇਲੁ ਬਡ ਮੇਲੁ ਤਮਾਸਾ**
**ਵਾਹਿਗੁਰੂ ਤੇਰੀ ਸਭ ਰਚਨਾ ॥**

ਹੇ ਵਾਹਿਗੁਰੂ ਤੂੰ (ਪੰਜਾਂ ਤਤਾਂ ਨੂੰ) ਮੇਲਕੇ ਬੜਾ ਖੇਲ ਤਮਾਸ਼ਾ ਕੀਤਾ ਹੈ, ਇਹ ਸਾਰੀ ਤੇਰੀ ਹੀ ਬਨਾਵਟ ਹੈ।

**ਤੂ ਜਲਿ ਥਲਿ ਗਗਨਿ ਪਯਾਲਿ**
**ਪੂਰਿ ਰਹ੍ਯਾ ਅੰਮ੍ਰਿਤ ਤੇ ਮੀਠੇ ਜਾਕੇ ਬਚਨਾ॥**

[ਗਗਨਿ = ਅਕਾਸ।]

ਤੂੰ ਜਲ, ਥਲ, ਅਕਾਸ ਅਤੇ ਪਤਾਲ ਵਿੱਚ ਪੂਰਣ ਹੋ ਰਿਹਾ ਹੈਂ, ਜਿਸ ਦੇ ਬਚਨ ਅੰਮ੍ਰਿਤ ਤੋਂ ਭੀ ਮਿੱਠੇ ਹਨ।

**ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ**
**ਕਾਲਕਾ ਕਾਲੁ ਨਿਰੰਜਨ ਜਚਨਾ ॥**

{ ਰੁਦ੍ਰਾਦਿਕ = ਰੁਦ੍ਰ+ਆਦਿਕ = ਸ਼ਿਵਜੀ ਆਦਿਕ।
ਕਾਲ ਕਾ ਕਾਲੁ = ਮੌਤ ਦੀ ਮੌਤ।
ਨਿਰੰਜਨ = ਨਿਰ+ਅੰਜਨ = ਮੈਲ਼ ਰਹਿਤ, ਸ਼ੁੱਧ।
ਜਚਨਾ = ਮੰਗਦੇ ਹਨ, ਜਾਂ ਮੰਗਤੇ। }

ਹੇ ਸ਼ੁੱਧ, ਮੌਤ ਦੀ ਮੌਤ (ਵਾਹਿਗੁਰੂ) ਤੈਨੂੰ ਬ੍ਰਹਮਾ

ਆਦਿਕ ਤੇ ਸ਼ਿਵ ਆਦਿਕ ਸਿਰ ਨਵਾਉਂਦੇ ਹਨ (ਅਤੇ ਦਾਨ) ਮੰਗਦੇ ਹਨ।

**ਗੁਰ ਪ੍ਰਸਾਦਿ ਪਾਈਐ ਪਰਮਾਰਥੁ**

**ਸਤਿ ਸੰਗਤਿ ਸੇਤੀ ਮਨੁ ਖਚਨਾ॥**

[ਪਰਮਾਰਥ = (ਪਰਮ+ਅਰਥ) = ਮੁਕਤੀ।]

ਗੁਰੂ ਦੀ ਕ੍ਰਿਪਾ ਨਾਲ ਮੁਕਤੀ ਪਾਈਦੀ ਹੈ ਅਤੇ ਸਤ ਸੰਗਤ ਵਿੱਚ ਮਨ ਖਿੱਚਿਆ ਜਾਂਦਾ ਹੈ।

**ਕੀਆ ਖੇਲੁ ਬਡਮੇਲੁ ਤਮਾਸਾ**

**ਵਾਹਗੁਰੂ ਤੇਰੀ ਸਭ ਰਚਨਾ॥੩॥੧੩॥੪੨॥**

ਹੇ ਵਾਹਿਗੁਰੂ ਤੂੰ (ਪੰਜਾਂ ਤਤਾਂ) ਨੂੰ ਮੇਲਕੇ ਬੜਾ ਖੇਲ ਤਮਾਸ਼ਾ ਕੀਤਾ ਹੈ, ਇਹ ਸਾਰੀ ਤੇਰੀ ਹੀ ਬਨਾਵਟ ਹੈ।

**ਅਗਮੁ ਅਨੰਤੁ ਅਨਾਦਿ ਆਦਿ**

**ਜਿਸ ਕੋਇ ਨ ਜਾਣੈ॥**

[ਅਗਮ = ਅਪਹੁੰਚ। ਅਨਾਦਿ = ਆਦਿ ਰਹਿਤ।]

(ਜਿਹੜਾ ਵਾਹਿਗੁਰੂ) ਅਪਹੁੰਚ (ਹੈ) ਬਿਅੰਤ (ਹੈ) ਆਦਿ ਤੋਂ ਰਹਿਤ (ਹੈ) ਜਿਸ ਦਾ ਮੁੱਢ ਕੋਈ ਨਹੀਂ ਜਾਣਦਾ।

**ਸਿਵ ਬਿਰੰਚਿ ਧਰਿ ਧ੍ਯਾਨੁ**

**ਨਿਤਹਿ ਜਿਸੁ ਬੇਦੁ ਬਖਾਣੈ॥**

[ਬਿਰੰਚ = ਬ੍ਰਹਮਾ।]

ਸ਼ਿਵਜੀ ਧਿਆਨ ਧਰਦੇ ਹਨ ਅਰ ਬ੍ਰਹਮਾ ਜਿਸਦਾ ਨਿੱਤ ਵੇਦਾਂ ਨਾਲ ਵਖਯਾਨ ਕਰਦਾ ਹੈ।

**ਨਿਰੰਕਾਰ ਨਿਰਵੈਰੁ ਅਵਰੁ ਨਹੀ ਦੂਸਰ ਕੋਈ॥**

ਵਾਹਿਗੁਰੂ ਨਿਰਵੈਰ ਹੈ (ਉਸ ਜਿਹਾ) ਹੋਰ ਕੋਈ ਦੂਜਾ ਨਹੀਂ ।

**ਭੰਜਨ ਗੜ੍ਹਨ ਸਮਰਥੁ**
**ਤਰਨ ਤਾਰਣ ਪ੍ਰਭੁ ਸੋਈ ॥**

{ ਭੰਜਨ = ਤੋੜਨ, ਭੰਨਨ । ਗੜ੍ਹਣ = ਘੜਨ, ਬਨਾਉਣ । ਤਰਣ = ਜਹਾਜ । }

ਤੋੜਨ ਅਤੇ ਬਨਾਉਣ ਵਿੱਚ ਸਮਰੱਥ ਹੈ ਉਹਵਾਹਿਗੁਰੂ ਤਾਰਣ ਲਈ ਜਹਾਜ਼ ਹੈ ।

**ਨਾਨਾ ਪ੍ਰਕਾਰ ਜਿਨਿ ਜਗੁ ਕੀਓ**
**ਜਨੁ ਮਥਰਾ ਰਸਨਾ ਰਸੈ ॥**

[ਜਨ = ਦਾਸ । ਰਸਨਾ ਰਸੈ = ਰਸਨਾ ਨਾਲ ਕਹਿੰਦਾ ਹੈ ।]

ਜਿਸ ਵਾਹਿਗੁਰੂ ਨੇ ਸ੍ਰਿਸ਼ਟਾ ਭਾਂਤ ਭਾਂਤ ਦੀ ਪੈਦਾ ਕੀਤੀ ਹੈ ਮਥਰਾ ਦਾਸ ਕਹਿੰਦਾ ਹੇ ।

**ਸ੍ਰੀ ਸਤਿਨਾਮੁ ਕਰਤਾ ਪੁਰਖੁ**
**ਗੁਰ ਰਾਮ ਦਾਸ ਚਿਤਹ ਬਸੈ ॥ ੧ ॥**

ਉਹ ਸਤਿਨਾਮ ਕਰਤਾ ਪੁਰਖ ਗੁਰੂ ਰਾਮਦਾਸ ਜੀ ਦੇ ਚਿੱਤ ਵਿੱਚ ਵੱਸਦਾ ਹੈ ।

**ਗੁਰੂ ਸਮਰਥੁ ਗਹਿ ਕਰੀਆ**
**ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ ॥**

[ਗਹਿ = ਪਕੜਕੇ। ਧ੍ਰੂਵ = ਅਚੱਲ। ਸਮਾਰਨ = ਸੰਭਾਲਨਾ।]

ਸਮਰੱਥ ਗੁਰੂ ਨੇ (ਅਪਨੇ ਸਿੱਖਾਂ ਦੀ) ਬੁਧ ਪਕੜ ਕੇ ਉੱਤਮ ਮੱਤ ਨੂੰ ਸੰਭਾਲਨ ਲਈ ਅਚੱਲ ਕਰ ਦਿੱਤੀ ਹੈ।

**ਫੁਨਿ ਧ੍ਰੰਮ ਧੁਜਾ ਫਹਿਰੰਤਿ ਸਦਾ**

**ਅਘ ਪੁੰਜ ਤਰੰਗ ਨਿਵਾਰਨ ਕਉ ॥**

{ ਅਘ = ਪਾਪ। ਪੁੰਜ = ਅਕੱਠ। ਧੁਜਾ = ਝੰਡਾ।
ਤਰੰਗ = ਲਹਿਰਾਂ, ਫੁਰਨੇ। ਫੁਨਿ = ਅਤੇ। }

ਅਤੇ ਹਮੇਸ਼ਾ ਹੀ ਧਰਮ ਦਾ ਝੰਡਾ ਸਾਰਿਆਂ ਪਾਪਾਂ ਦਿਆਂ ਖਿਆਲਾਂ ਨੂੰ ਦੂਰ ਕਰਨ ਲਈ ਲਹਿਰਾਉਂਦਾ ਹੈ।

**ਮਥੁਰਾ ਜਨ ਜਾਨਿ ਕਹੀ ਜੀਅ ਸਾਚੁ**

**ਸੁ ਅਉਰ ਕਛੂ ਨ ਬਿਚਾਰਨ ਕਉ ॥**

ਮਥਰਾ ਦਾਸ ਨੇ ਚੰਗੀਤਰਾਂ ਦਿਲ ਵਿੱਚ ਸਮਝ ਕੇ ਸੱਚ ਆਖਿਆ ਹੈ ਹੁਣ ਕੁਛ ਹੋਰ ਸੋਚਨ ਦੀ ਲੋੜ ਨਹੀਂ।

**ਹਰਿ ਨਾਮੁ ਬੋਹਿਥੁ ਬਡੌ ਕਲਿਮੈ**

**ਭਵ ਸਾਗਰ ਪਾਰਿ ਉਤਾਰਨ ਕਉ ॥ ੨॥**

{ ਬੋਹਿਥ = ਜਹਾਜ। ਕਲਿ = ਕਲਜੁਗ।
ਭਵ ਸਾਗਰ = ਸੰਸਾਰ ਸਮੁੰਦ੍ਰ। }

ਗੁਰੂ ਕੋਲ ਕਲਜੁਗ ਵਿੱਚ ਸੰਸਾਰ ਸਮੁੰਦਰ ਤੋਂ ਪਾਰ ਕਰਨ ਲਈ ਵਾਹਿਗੁਰੂ ਦੇ ਨਾਮ ਦਾ ਵੱਡਾ ਜਹਾਜ਼ ਹੈ।

**ਸੰਤ ਤਿਹੀ ਸਤਿ ਸੰਗਤਿ**

**ਸੰਗਿ ਸੁ ਰੰਗ ਰਤੇ ਜਸ ਗਾਵਤ ਹੈ ॥**

[ਰੰਗ = ਪ੍ਰੇਮ।]

ਉਹ ਸੰਤ ਹਨ ਜੁ ਆਪ ਦੀ ਸਤ ਸੰਗਤ ਨਾਲ ਪ੍ਰੇਮ ਵਿੱਚ ਰੱਤੇ ਹੋਏ ਜੱਸ ਗਾਉਂਦੇ ਹਨ।

**ਧ੍ਰਮ ਪੰਥੁ ਧਰਿਓ ਧਰਨੀ ਧਰ ਆਪਿ**
**ਰਹੇ ਲਿਵ ਧਾਰਿ ਨ ਧਾਵਤ ਹੈ॥**

[ਧਰਨੀ ਧਰ = ਧਰਤੀ ਨੂੰ ਧਾਰਨ ਵਾਲੇ, ਅਕਾਲ ਪੁਰਖ।]

ਅਕਾਲ ਪੁਰਖਨੇ ਆਪ ਗੁਰੂ ਰੂਪ ਹੋਕੇ ਧਰਮ ਦਾਪੰਥ ਧਾਰਨ ਕੀਤਾ ਹੈ, ਹੁਣ ਸਮਾਧੀ ਲਾਈ ਹੋਈਨੇ, ਹਟਦੇ ਨਹੀਂ।

**ਮਥੁਰਾ ਭਨਿ ਭਾਗ ਭਲੇ ਉਨ੍ਹ ਕੇ**
**ਮਨ ਇਛਤ ਹੀ ਫਲ ਪਾਵਤਹੈ॥**

[ਭਨ = ਕਹਿੰਦਾ ਹੈ।]

ਮਥਰਾ (ਭੱਟ) ਕਹਿੰਦਾ ਹੈ, ਉਨ੍ਹਾਂ ਦੇ ਭਾਗ ਚੰਗੇ ਹਨ ਜੁ (ਗੁਰੂ ਦੀ ਸੇਵਾ ਕਰਕੇ) ਮਨ ਇੱਛਤ ਫਲ ਪਾਉਂਦੇ ਹਨ।

**ਰਵਿਕੇ ਸੁਤ ਕੋ ਤਿਨ ਤ੍ਰਾਸੁ ਕਹਾ ਜੁ**
**ਚਰੰਨ ਗੁਰੂ ਚਿਤ ਲਾਵਤ ਹੈ॥ ੩॥**

[ਰਵਿ ਕੇ ਸੁਤ = ਸੂਰਜਦਾਪੁਤ੍ਰ = ਧਰਮਰਾਜ। ਤ੍ਰਾਸ = ਡਰ।]

ਜੁ ਗੁਰੂ ਦੇ ਚਰਨਾਂ ਨਾਲ ਚਿੱਤ ਲਾਉਂਦੇ ਹਨ ਉਨ੍ਹਾਂ ਨੂੰ ਧਰਮਰਾਜ ਦਾ ਡਰ ਕਿੱਥੇ।

**ਨਿਰਮਲ ਨਾਮੁ ਸੁਧਾ ਪਰ ਪੂਰਨ**
**ਸਬਦ ਤਰੰਗ ਪ੍ਰਗਟਿਤ ਦਿਨ ਆਗਰੁ॥**

{ ਸੁਧਾ = ਅੰਮ੍ਰਿਤ। ਤਰੰਗ = ਲਹਿਰ। ਦਿਨ-
ਆਗਰ = ਦਿਨ ਤੋਂ ਪਹਿਲੇ, ਸੂਰਜ ਚੜ੍ਹਨ ਤੋਂ ਪਹਿਲੇ। }

ਦਿਨ ਚੜ੍ਹਨ ਤੋਂ ਪਹਿਲੇ ਹੀ ਵਾਹਿਗੁਰੂ ਦੇ ਨਿਰਮਲ ਅਤੇ ਅੰਮ੍ਰਿਤ ਨਾਮ ਨਾਲ ਪਰੀ ਪੂਰਣ ਹੋਈਆਂ ਹੋਈਆਂ ਸ਼ਬਦਾਂ ਦੀਆਂ ਲਹਿਰਾਂ ਪ੍ਰਗਟ ਹੁੰਦੀਆਂ ਹਨ ਅਰਥਾਤ ਅੰਮ੍ਰਿਤ ਵੇਲੇ ਅੰਮ੍ਰਿਤ ਨਾਲ ਭਰੀ ਹੋਈ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ।

**ਗਹਿਰ ਗੰਭੀਰੁ ਅਥਾਹ ਅਤਿ ਬਡ**
**ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥**

{ ਸੁਭਰੁ = ਲਬਾ ਲਬ।
ਰਤਨਾਗਰ = ਰਤਨ+ਆਗਰ = ਰਤਨਾ ਦੀ ਖਾਨ। }

ਹੇ ਗੁਰੂ ਜੀ ਤੁਸੀਂ ਗਹਿਰ ਗੰਭੀਰ ਅਤੇ ਅਥਾਹ ਹੋ, ਸਭ ਤੋਂ ਵੱਡੇ, (ਗੁਣਾਂ ਨਾਲ) ਹਮੇਸ਼ਾ ਲਬਾ ਲਬ ਭਰੇ ਰਹਿੰਦੇ ਹੋ, ਸਭ ਤਰਾਂ ਨਾਲ ਰਤਨਾਂ ਦੀ ਖਾਨ ਹੋ।

**ਸੰਤ ਮਰਾਲ ਕਰਹਿ ਕੰਤੂਹਲ ਤਿਨ**
**ਜਮ ਤ੍ਰਾਸ ਮਿਟਿਓ ਦੁਖ ਕਾਗਰ ॥**

{ ਮਰਾਲ = ਹੰਸ। ਕੰਤੂਹਲ = ਕੌਤਕ, ਚੋਜ।
ਦੁਖ ਕਾਗਰ = ਦੁਖ ਦਾ ਕਾਗਜ਼, ਦੁਖ ਦਾ ਲੇਖਾ। }

ਸੰਤ ਰੂਪੀ ਹੰਸ ਚੋਜ ਕਰਦੇ ਹਨ, ਉਨ੍ਹਾਂ ਦਾ ਜਮ ਦਾ ਡਰ ਅਤੇ ਦੁਖਾਂ ਦਾ ਲੇਖਾ ਮਿਟ ਗਿਆ ਹੈ।

**ਕਲਜੁਗ ਦੁਰਤ ਦੂਰਿ ਕਰਬੇ ਕਉ**
**ਦਰਸਨ ਗੁਰੂ ਸਗਲ ਸੁਖ ਸਾਗਰੁ ॥**

[ਦੁਰਤ = ਪਾਪ। ਸਾਗਰ = ਸਮੁੰਦ੍ਰ।]

ਹੇ ਸਾਰਿਆਂ ਸੁਖਾਂ ਦੇ ਸਮੁੰਦ੍ਰ ਗੁਰੂ ਜੀ ਕਲਜੁਗ ਵਿੱਚ ਆਪ ਦਾ ਦਰਸ਼ਨ ਪਾਪਾਂ ਦੇ ਦੂਰ ਕਰਨ ਲਈ ਹੈ।

**ਜਾਕਉ ਮੁਨਿ ਧ੍ਯਾਨੁ ਧਰੈ ਫਿਰਤ ਸਗਲ ਜੁਗ**
**ਕਬਹੁਕ ਕੋਊ ਪਾਵੈ ਆਤਮ ਪ੍ਰਗਾਸ ਕਉ ॥**

(ਜਿਸ ਪ੍ਰਮਾਤਮਾ) ਨੂੰ ਮੁਨੀ ਧਿਆਨ ਧਰਕੇ (ਉਸਦੀ ਟੋਲ ਵਿੱਚ) ਸਾਰੇ ਜੁਗਾਂ ਵਿੱਚ ਭਟਕਦੇ ਫਿਰਦੇ ਨੇ, ਉਨ੍ਹਾਂ ਵਿੱਚੋਂ ਕਦੀ ਕੋਈ ਵਿਰਲਾ ਹੀ ਆਤਮਾ ਦੇ ਪ੍ਰਕਾਸ਼ ਨੂੰ ਪਾਉਂਦਾ ਹੈ।

**ਬੇਦ ਬਾਣੀ ਸਹਿਤ ਬਿਰੰਚਿ ਜਸ ਗਾਵੈ ਜਾਕੋ**
**ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੋਉ ॥**

{ਬਿਰੰਚ = ਬ੍ਰਹਮਾ। ਮੁਨਿ = ਜੋਗੀ। ਗਹਿ = ਪਕੜ, ਪ੍ਰਾਪਤ। ਕਬਿਲਾਸ = ਕੈਲਾਸ਼ ਪਰਬਤ।}

ਬ੍ਰਹਮਾ ਜਿਸਦਾ ਜਸ ਵੇਦ ਬਾਣੀ ਨਾਲ ਗਾਉਂਦਾ, ਹੈ (ਅਤੇ) ਯੋਗੀ ਸ਼ਿਵਜੀ ਜਿਸ ਨੂੰ ਪ੍ਰਾਪਤ ਕਰਨ ਲਈ ਕੈਲਾਸ ਪਰਬਤ ਨੂੰ ਨਹੀਂ ਛੱਡਦੇ, ਅਰਥਾਤ ਵਾਹਿਗੁਰੂ ਦੀ ਪ੍ਰਾਪਤੀ ਲਈ ਕੈਲਾਸ ਪਰਬਤ ਉੱਤੇ ਸਮਾਧੀ ਲਾਈ ਬੈਠੇ ਹਨ।

**ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ**
**ਜਟਾ ਜੂਟ ਭੇਖ ਕੀਏ ਫਿਰਤਿ ਉਦਾਸ ਕਉ ॥**

[ਸਾਧਿਕ = ਸਾਧਨਾ ਕਰਨ ਵਾਲੇ।]

ਜਿਸ ਲਈ ਜੋਗੀ, ਜਤੀ, ਸਿਧ ਅਤੇ ਸਾਧਕ ਅਨੇਕਾਂ ਤਪ ਪਏ ਕਰਦੇ ਹਨ (ਅਤੇ ਕਈ) ਜਟਾ ਜੂਟ (ਅਤੇ ਹੋਰ)

ਭੇਖ ਧਾਰ ਕੇ (ਵਾਹਿਗੁਰੂ ਦੀ ਨ ਪ੍ਰਾਪਤੀ ਹੋਣ ਉੱਤੇ) ਉਦਾਸ ਪਏ ਫਿਰਦੇ ਹਨ।

**ਸੁ ਤਿਨਿ ਸਤਿ ਗੁਰਿ ਸੁਖਭਾਇਕ੍ਰਿਪਾਧਾਰੀ ਜੀਅ ਨਾਮਕੀ ਬਡਾਈ ਦਈ ਗੁਰ ਰਾਮਦਾਸ ਕਉ॥੫॥**

[ਭਾਇ = ਪ੍ਰੇਮ। ਜੀਅ = ਨਿਜ ਸਰੂਪ]

ਸੁ ਉਸ (ਪ੍ਰਮਾਤਮਾ ਨੇ) ਸਤਿਗੁਰ ਗੁਰ ਰਾਮਦਾਸ ਜੀ ਉੱਤੇ ਅਨੰਦ, ਪ੍ਰੇਮ ਅਤੇ ਨਿਜ ਸਰੂਪ ਦੀ ਕ੍ਰਿਪਾਲਾਤਾ ਕੀਤੀ ਹੈ ਅਤੇ ਅਪਨੇ ਨਾਮ ਦੀ ਵਡਿਆਈ ਬਖਸ਼ੀ ਹੈ।

**ਨਾਮੁ ਨਿਧਾਨੁ ਧਿਆਨ ਅੰਤਰ**
**ਗਤਿ ਤੇਜ ਪੁੰਜ ਤਿਹੁ ਲੋਗ ਪ੍ਰਗਾਸੇ॥**

{ ਨਿਧਾਨ = ਖਜਾਨਾ। ਅੰਤਰਿ ਗਤਿ = ਅੰਦਰ ਪ੍ਰਾਪਤ ਹੋਇਆ ਹੈ। }

ਹੇ ਗੁਰੂ ਜੀ! ਨਾਮ ਦਾ ਖਜਾਨਾ ਹੋ, (ਵਾਹਿਗੁਰੂ ਦਾ) ਧਿਆਨ ਅੰਦਰ ਪ੍ਰਾਪਤ ਹੋਇਆ ਹੋਇਆ ਹੈ, ਤੇਜ ਦੇ ਪੁੰਜ ਹੋ ਤਿੰਨਾਂ ਲੋਕਾਂ ਵਿੱਚ ਆਪ ਦਾ ਪ੍ਰਕਾਸ਼ ਹੈ।

**ਦੇਖ਼ਤ ਦਰਸੁ ਭਟਕਿ ਭ੍ਰਮੁ ਭਜਤ**
**ਦੁਖ ਪਰ ਹ਼ਰਿ ਸੁਖ ਸਹਜ ਬਿਗਾਸੇ॥**

ਦਰਸਨ ਦੇਖਣ ਨਾਲ ਭਟਕਨਾ ਅਤੇ ਭਰਮ ਦੌੜ ਜਾਂਦੇ ਹਨ ਦੁਖ ਪਰ੍ਹੇ ਸੁੱਟਿਆ ਜਾਂਦਾ ਹੈ, ਸੁਖ ਸਹਿਜੇ ਹੀ ਪ੍ਰਾਪਤ ਹੋ ਜਾਂਦਾ ਹੈ।

**ਸੇਵਕ ਸਿਖ ਸਦਾ ਅਤਿ ਲੁਭਿਤ**

**ਅਲਿ ਸਮੂਹ ਕੁਸਮ ਸੁਬਾਸੇ ॥**

{ ਲੁਭਿਤ = ਲੁਭਾਇਮਾਨ । ਅਲਿ = ਭੌਰੇ । }
{ ਕੁਸਮ = ਫੁਲ । ਸੁਬਾਸੇ = ਸ੍ਰੇਸ਼ਟ ਵਾਸ਼ਨਾ । }

ਸੇਵਕ ਅਤੇ ਸਿਖ ਤੁਹਾਡੇ ਉੱਤੇ ਹਮੇਸ਼ਾ ਇਸਤਰਾਂ ਲੁਭਾਇਮਾਨ ਰਹਿੰਦੇ ਹਨ ਜਿਸਤਰਾਂ ਭੌਰਿਆਂ ਦਾ ਅਕੱਠ ਕਵਲ ਫੁਲ ਦੀ ਸ੍ਰੇਸ਼ਟ ਵਾਸ਼ਨਾ ਉੱਤੇ ।

**ਬਿਦ੍ਮਾਨ ਗੁਰਿ ਆਪਿ ਥਪੵਉ ਥਿਰੁ**
**ਸਾਚਉ ਤਖਤੁ ਗੁਰੂ ਰਾਮਦਾਸੈ ॥ ੬ ॥**

[ਬਿਦ੍ਮਾਨ = ਪ੍ਰਗਟ ।]

(ਗੁਰ ਅਮਰਦਾਸ ਜੀ ਨੇ) ਪ੍ਰਗਟ ਹੀ ਆਪ ਨੂੰ ਅਪਨੀ ਥਾਂ ਉੱਤੇ ਥਾਪਿਆ ਹੈ, ਹੇ ਗੁਰ ਰਾਮਦਾਸ ਜੀ ਤੁਹਾਡਾ ਤਖਤ ਸੱਚਾ ਅਤੇ ਹਮੇਸ਼ਾ ਥਿਰ ਰਹਿਣ ਵਾਲਾ ਹੈ ।

**ਤਰਯਉ ਸੰਸਾਰੁ ਮਾਯਾ ਮਦ ਮੋਹਿਤ**
**ਅੰਮ੍ਰਿਤ ਨਾਮੁ ਦੀਅਉ ਸਮਰਥੁ ॥**

ਹੇ ਸਮਰੱਥ (ਗੁਰੂ ਜੀ) ਤੁਸਾਂ ਨੇ ਅੰਮ੍ਰਿਤ ਨਾਮ ਦੇਕੇ ਮਾਯਾ ਦੀ ਮਸਤੀ ਵਿੱਚ ਮੋਹੇ ਹੋਏ ਸੰਸਾਰ ਨੂੰ ਤਾਰ ਦਿੱਤਾ ਹੈ ।

**ਫੁਨਿ ਕੀਰਤਿ ਵੰਤ ਸਦਾ ਸੁਖ ਸੰਪਤਿ**
**ਰਿਧਿ ਅਰੁ ਸਿਧਿ ਨ ਛੋਡਇ ਸਥੁ ॥**

[ਸੰਪਤਿ = ਸੁਖਾਲਪਨ, ਐਸ੍ਵਰਜ । ਸਥ = ਸਾਥ ।]

ਫਿਰ ਆਪ ਜੱਸ ਵਾਲੇ ਹੋ ਅਰਥਾਤ ਸਾਰਾ ਸੰਸਾਰ ਜੱਸ ਕਰਦਾ ਹੈ, ਹਮੇਸ਼ਾ ਹੀ ਅਨੰਦ ਰਹਿੰਦੇ ਹੋ, ਐਸ੍ਵਰਜ,

ਰਿਧੀਆਂ ਅਰ ਸਿਧੀਆਂ ਆਪ ਦਾ ਸਾਥ ਨਹੀਂ ਛੱਡਦੀਆਂ।

**ਦਾਨਿ ਬਡੌ ਅਤਿ ਵੰਤੁ ਮਹਾ ਬਲਿ**
**ਸੇਵਕਿ ਦਾਸਿ ਕਹਿਓ ਇਹੁ ਤਥੁ ॥**

[ਤਥ = ਤਤ। ਦਾਨਿ = ਦਾਨੀ, ਦਾਤੇ।]

ਬਹੁਤ ਵਡੇ ਦਾਤੇ ਹੋ, ਮਹਾਂ ਬਲੀ ਹੋ, (ਆਪਦੇ) ਸੇਵਕ ਦਾਸ (ਭਟਨੇ) ਇਹ ਅਸਲੀਅਤ ਕਹੀ ਹੈ।

**ਤਾਹਿ ਕਹਾ ਪਰਵਾਹ ਕਾਹੂ ਕੀ**
**ਜਾਕੈ ਬਸੀਸ ਧਰਿਓ ਗੁਰਿ ਹਥੁ ॥੭॥੪੯॥**

[ਬਸੀਸ = ਸਿਰ ਉਤੇ।]

ਗੁਰੂ ਜੀ ! ਉਸਨੂੰ ਕਿਸੇ ਦੀ ਕੀ ਪਰਵਾਹ ਹੈ, ਜਿਸਦੇ ਸਿਰ ਉਤੇ ਆਪਨੇ ਹੱਥ ਰਖਿਆ ਹੈ।

**ਤੀਨਿ ਭਵਨ ਭਰਪੂਰਿ ਰਹਿਓ ਸੋਈ**
**ਅਪਨ ਸਰਸੁ ਕੀਅਉ ਨ ਜਗਤ ਕੋਈ ॥**

ਉਹ (ਵਾਹਿਗੁਰੂ) ਤਿੰਨਾ ਭਵਨਾ ਵਿੱਚ ਪੂਰਣ ਹੋ ਰਿਹਾ ਹੈ, ਜਗਤ ਦੇ ਵਿੱਚ ਅਪਨੇ ਜਿਹਾ ਕੋਈ ਨਹੀਂ ਬਨਾਇਆ।

**ਆਪੁਨ ਆਪ ਆਪ ਹੀ ਉਪਾਯਉ ॥**

(ਉਸਨੇ) ਅਪਨੇ ਆਪ ਨੂੰ ਆਪਹੀ ਪੈਦਾ ਕੀਤਾ ਹੈ।

**ਸੁਰਿ ਨਰ ਅਸੁਰ ਅੰਤੁ ਨਹੀ ਪਾਯਉ ॥**

[ਅਸੁਰ = ਦੈਂਤ।]

ਦੇਵਿਤਿਆਂ, ਮਨੁਖਾਂ ਅਤੇ ਦੈਤਾਂਨੇ ਅੰਤ ਨਹੀਂ ਪਾਇਆ।

**ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ**
**ਗਣ ਗੰਧ੍ਰਬ ਖੋਜੰਤ ਫਿਰੇ ॥**

[ਗਣ = ਸ਼ਿਵ ਜੀ ਦੇ ਸਾਥੀ।ਗੰਧ੍ਰਬ = ਦੇਵਤਿਆਂ ਦੇ ਰਾਗੀ।]

ਦੇਵਤਿਆਂ ਅਤੇ ਦੈਂਤਾਂ ਨੇ ਅੰਤ ਨਹੀਂ ਪਾਇਆ। ਆਦਮੀ, ਗਣ ਅਤੇ ਗੰਧਰਬ ਢੂੰਡ ਢੂੰਡਕੇ ਹਾਰ ਗਏ ਨੇ।

**ਅਬਿਨਾਸੀ ਅਚਲੁ ਅਜੋਨੀ**
**ਸੰਭਉ ਪੁਰਖੋਤਮੁ ਅਪਾਰ ਪਰੇ ॥**

{ ਸੰਭਉ = ਅਪਨੇ ਆਪ ਪ੍ਰਕਾਸ਼। }
{ ਪੁਰਖੋਤਮ = ਪੁਰਖ+ਉਤਮ । }

(ਵਾਹਿਗੁਰੂ) ਨਾਸ ਰਹਿਤ, ਅਹਿਲ, ਜਨਮ ਤੋਂ ਬਿਨਾ, ਅਪਨੇ ਆਪ ਪ੍ਰਕਾਸ਼ ਵਾਲਾ, ਸਭਤੋਂ ਸ੍ਰੇਸ਼ਟ ਬਿਅੰਤ ਅਤੇ ਦੂਰ ਹੈ।

**ਕਰਣ ਕਾਰਣ ਸਮਰਥੁ ਸਦਾ ਸੋਈ**
**ਸਰਬ ਜੀਅ ਮਨਿ ਧ੍ਯਾਇਯਉ ॥**

ਉਹ ਕਰਣ ਕਾਰਨ ਹੈ, ਸਦਾ ਸਮਰਥ ਹੈ, ਸਾਰੇ ਜੀਵ ਉਸਨੂੰ ਮਨ ਵਿੱਚ ਚੇਤੇ ਕਰਦੇ ਹਨ।

**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ**
**ਤੈ ਹਰਿ ਪਰਮ ਪਦੁ ਪਾਇਯਉ ॥ ੧ ॥**

[ਜਯੋ ਜਯ = ਜੈ ਜੈ। ਪਰਮ ਪਦ = ਵੱਡਾ ਔਹਦਾ।]

ਸ੍ਰੀ ਗੁਰ ਰਾਮਦਾਸ ਜੀ ਤੁਹਾਡੀ ਜਗਤ ਵਿੱਚ ਜੈ ਜੈ ਹੋ ਰਹੀ ਹੈ, ਤੁਸਾਂ ਨੇ ਵੱਡਾ ਔਹਦਾ (ਅਤੇ ਉੱਤੇ ਕਹੇ ਲੱਛਨਾਂ

ਵਾਲਾ) ਵਾਹਿਗੁਰੂ ਪਾਇਆ ਹੈ।

**ਸਤਿਗੁਰਿ ਨਾਨਕਿ ਭਗਤਿ ਕਰੀ ਇਕ**
**ਮਨਿ ਤਨੁ ਧਨੁ ਗੋਬਿੰਦ ਦੀਅਉ ॥**

ਸਤਿਗੁਰ ਨਾਨਕ ਜੀ ਨੇ ਇਕ ਮਨ ਹੋ ਕੇ ਭਗਤੀ ਕੀਤੀ, ਅਪਨਾ ਤਨ ਮਨ ਧਨ ਵਾਹਿਗੁਰੂ ਦੇ ਅਰਪਨ ਕਰ ਦਿੱਤਾ।

**ਅੰਗਦਿ ਅਨੰਤ ਮੂਰਤਿ ਨਿਜ ਧਾਰੀ**
**ਅਗਮ ਗ੍ਯਾਨਿ ਰਸਿ ਰਸੵਉ ਹੀਅਉ ॥**

{ ਅਗਮ = ਅਪਹੁੰਚ = ਪ੍ਰਮਾਤਮਾ ।
ਅਨੰਤ = ਬਿਅੰਤ। ਅਕਾਲ ਪੁਰਖ। }

ਵਾਹਿਗੁਰੂ ਨੇ ਗੁਰ ਅੰਗਦ ਜੀ ਦੀ ਮੂਰਤ ਅਪਨੀ ਬਨਾਈ ਹੈ, (ਗੁਰ ਅੰਗਦ ਸਾਹਿਬ ਜੀ ਨੇ) ਪ੍ਰਮਾਤਮਾ ਦੇ ਗਯਾਨ ਦੇ ਸੁਆਦ ਵਿੱਚ ਦਿਲ ਨੂੰ ਮਸਤ ਕੀਤਾ ਹੈ।

**ਗੁਰਿ ਅਮਰਦਾਸਿ ਕਰਤਾਰੁ ਕੀਅਉ**
**ਵਸਿ ਵਾਹੁ ਵਾਹੁ ਕਰਿ ਧ੍ਯਾਇਯਉ ॥**

ਗੁਰ ਅਮਰਦਾਸ ਜੀ ਨੇ ਵਾਹਿਗੁਰੂ ਨੂੰ ਵੱਸ ਕਰ ਲਿਆ ਹੈ ਵਾਹ ਵਾਹ ਚੇਤੇ ਕੀਤਾ ਹੈ।

**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ**
**ਤੈ ਹਰਿ ਪਰਮ ਪਦੁ ਪਾਇਯਉ ॥ ੨ ॥**

ਅਰਥ ਪਿਛੇ ਹੋ ਚੁਕੇ ਹਨ।

**ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ**

**ਪ੍ਰਬ ਭਗਤ ਹਰਿ ਕੇ ਜੁ ਗਣੰ ॥**

[ਪ੍ਰਬ = ਪੂਰਬਲੇ, ਪਹਿਲੇ।]

ਨਾਰਦ ਧ੍ਰੂ ਪ੍ਰਹਿਲਾਦ ਅਤੇ ਸੁਦਾਮਾ ਜਿਹੜੇ ਪਹਿਲੇ ਭਗਤ ਗਿਣੇ ਜਾਂਦੇ ਹਨ।

**ਅੰਬਰੀਕੁ ਜਯਦੇਵ ਤ੍ਰਿਲੋਚਨੁ**
**ਨਾਮਾ ਅਵਰੁ ਕਬੀਰੁ ਭਣੰ ॥**

[ਭਣੰ = ਆਖੇ ਜਾਂਦੇ ਹਨ।]

ਅੰਬਰੀਕ, ਜੈ ਦੇਵ ਤ੍ਰਿਲੋਚਨ, ਨਾਮਾ ਅਤੇ ਜੁ ਕਬੀਰ ਆਖਿਆ ਜਾਂਦਾ ਹੈ।

**ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ**
**ਜਸੁ ਜਗਤ੍ਰ ਪਰਿ ਛਾਇਯਉ ॥**

ਉਨ੍ਹਾਂ ਦਾ ਅਵਤਾਰ ਕਲਜੁਗ ਵਿੱਚ ਹੋਇਆ ਹੈ, ਇਨ੍ਹਾਂ ਕਲਯੁਗੀ ਭਗਤਾਂ ਦਾ ਅਤੇ ਪਿਛਲਿਆਂ ਭਗਤਾਂ ਦਾ ਜਿਸ ਵਾਹਿਗੁਰੂ ਦੀ ਪ੍ਰਾਪਤੀ ਕਰਕੇ ਜਗਤ ਉਤੇ ਜਸ ਛਾਇਆ ਹੋਇਆ ਹੈ।

**ਸ੍ਰੀ ਗੁਰ ਰਾਮ ਦਾਸ ਜਯੋ ਜਯ ਜਗ ਮਹਿ**
**ਤੈ ਹਰਿ ਪਰਮ ਪਦੁ ਪਾਇਯਉ ॥ ੩ ॥**

ਹੇ ਗੁਰ ਰਾਮ ਦਾਸ ਜੀ (ਉਸੇ ਵਾਹਿਗੁਰੂ ਦੀ ਪ੍ਰਾਪਤੀ ਕਰਕੇ) ਤੁਹਡੀ ਵੀ ਜਗਤ ਵਿੱਚ ਜੈ ਜੈ ਹੋ ਰਹੀ ਹੈ ਤੁਸਾਂ ਨੇ ਵੱਡਾ ਰੁਤਬਾ (ਪ੍ਰਾਪਤ ਕੀਤਾ ਹੈ) ਅਤੇ ਅਕਾਲ ਪੁਰਖ ਨੂੰ ਪਾਇਆ ਹੈ।

**ਮਨਸਾ ਕਰਿ ਸਿਮਰੰਤ ਤੁਝੈ ਨਰ**

**ਕਾਮੁਕ੍ਰੋਧੁ ਮਿਟਿਅਉ ਜੁ ਤਿਣੰ ॥**

[ਮਨਸਾ = ਮਨ ।]

(ਹੇ ਗੁਰ ਰਾਮ ਦਾਸ ਜੀ) ਜੁ ਮਨੁਖ ਤੁਹਾਨੂੰ ਮਨੋ ਚੇਤੇ ਕਰਦੇ ਹਨ ਉਨ੍ਹਾਂ ਦੇ ਕਾਮ ਕ੍ਰੋਧ ਆਦਿਕ ਮਿਟ ਜਾਂਦੇ ਹਨ ।

**ਬਾਚਾ ਕਰ ਸਿਮਰੰਤ ਤੁਝੈ ਤਿਨ**

**ਦੁਖੁ ਦਰਿਦ੍ਰੁ ਮਿਟਿਯਉ ਜੁ ਖਿਣੰ॥**

[ਬਾਚਾ = ਬਚਨੋ । ਦਰਿਦ੍ਰ = ਗਰੀਬੀ ।]

ਜੁ ਤੁਹਾਨੂੰ ਬਚਨਾ ਨਾਲ ਯਾਦ ਕਰਦੇ ਹਨ ਉਨ੍ਹਾਂ ਦੇ ਦੁਖ ਅਤੇ ਗਰੀਬੀ ਖਿਣ ਵਿੱਚ ਉਡ ਜਾਂਦੀ ਹੈ ।

**ਕਰਮ ਕਰਿ ਤੁਅ ਦਰਸ ਪਰਸ ਪਾਰਸ**

**ਸਰ ਬਲ੍ਯ ਭਟ ਜਸ ਗਾਇਯਉ ॥**

[ਸਰ = ਬਰਾਬਰ ।]

ਕਰਮਾਂ ਕਰਕੇ ਜੁ ਆਪਦਾ ਦਰਸਨ ਕਰਦੇ ਹਨ, ਉਹ ਗੁਰੂ ਰੂਪ ਪਾਰਸ ਨੂੰ ਛੋਹਕੇ ਇਕਮਿਕ ਹੋ ਜਾਂਦੇ ਹਨ, ਬਲ੍ਯਨਾਮੀ ਭੱਟ ਆਪ ਜੀ ਦਾ ਜਸ ਗਾਉਂਦਾ ਹੈਂ ।

**ਸ੍ਰੀ ਗੁਰ ਰਾਮਦਾਸ ਜਯੋ ਗਯ ਗਜਮਹਿ**

**ਤੈ ਹਰਿ ਪਰਮ ਪਦੁ ਪਾਇਯਉ ॥ ੪ ॥**

ਅਰਥ ਹੋ ਚੁਕੇ ਹਨ ।

**ਜਿਹ ਸਤਿਗੁਰ ਸਿਮਰੰਤ ਨਯਨ ਕੇ**

**ਤਿਮਰ ਮਿਟਹਿ ਖਿਨੁ ॥**

[ਨਯਨ = ਅੱਖੀਆਂ। ਤਿਮਰ = ਅੰਧੇਰਾ।]

ਜਿਸ ਸਤਿਗੁਰੂ ਜੀ ਨੂੰ ਚੇਤੇ ਕੀਤੀਆਂ ਬੁਧ ਰੂਪੀ ਅੱਖੀਆਂ ਦਾ ਅਗਯਾਨ ਰੂਪੀ ਹਨੇਰਾ ਇਕ ਖਿਨ ਵਿੱਚ ਦੂਰ ਹੋ ਜਾਂਦਾ ਹੈ।

**ਜਿਹ ਸਤਿਗੁਰ ਸਿਮਰੰਥਿ**
**ਰਿਦੈ ਹਰਿ ਨਾਮੁ ਦਿਨੋ ਦਿਨੁ ॥**

[ਸਿਮਰੰਥ = ਸਿਮਰਨ।]

ਜਿਸ ਸਤਿਗੁਰੂ ਜੀ ਦੇ ਸਿਮਰਨ ਨਾਲ ਦਿਲ ਵਿੱਚ ਦਿਨੋ ਦਿਨ ਨਾਮ ਦਾ ਵਾਸਾ ਹੁੰਦਾ ਹੈ।

**ਜਿਹ ਸਤਿਗੁਰ ਸਿਮਰੰਥਿ**
**ਜੀਅ ਕੀ ਤਪਤਿ ਮਿਟਾਵੈ ॥**

ਜਿਸ ਸਤਿਗੁਰੂ ਜੀ ਨੂੰ ਯਾਦ ਕੀਤਿਆਂ ਦਿਲ ਦੀ ਤਪਤ ਉੱਡ ਜਾਂਦੀ ਹੈ।

**ਜਿਹ ਸਤਿਗੁਰ ਸਿਮਰੰਥਿ**
**ਰਿਧਿ ਸਿਧਿ ਨਵਿ ਨਿਧਿ ਪਾਵੈ ॥**

ਜਿਸ ਸਤਿਗੁਰੂ ਜੀ ਦਾ ਨਾਉਂ ਲਿਆਂ ਰਿਧੀਆਂ ਸਿਧੀਆਂ ਅਰ ਨਉਂ ਖਜਾਨੇ ਪਾਈਦੇ ਹਨ।

**ਸੋਈ ਰਾਮਦਾਸ ਗੁਰੁ ਬਲੵ ਭਣਿ**
**ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥**

ਬਲਯ ਭੱਟ ਕਹਿੰਦਾ ਹੈ ਉਹ ਗੁਰੂ ਗੁਰ ਰਾਮਦਾਸ ਜੇ ਸਤਿ ਸੰਗਤ ਵਿੱਚ ਮਿਲਕੇ ਗੁਰੂ ਨੂੰ ਧੰਨ ਧੰਨ ਆਖੋ।

**ਜਿਹ ਸਤਿਗੁਰ ਲਗਿ ਪ੍ਰਭੁ ਪਾਈਐ**
**ਸੋ ਸਤਿਗੁਰੁ ਸਿਮਰਹੁ ਨਰਹੁ ॥ ੫ ॥ ੫੪ ॥**

ਜਿਸ ਸਤਿਗੁਰ ਗੁਰ ਰਾਮਦਾਸ ਜੀ ਦੀ ਚਰਣੀ ਲੱਗਕੇ ਵਾਹਿਗੁਰੂ ਨੂੰ ਪਾਈਦਾ ਹੈ, ਹੇ ਮਨੁੱਖੋ ! ਉਸ ਸਤਿ-ਗੁਰੂ ਦੀ ਭਗਤੀ ਕਰੋ।

**ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ**
**ਸੇਵਾ ਕਰਤ ਨ ਛੋਡਿਓ ਪਾਸੁ ॥**

[ਸਬਦ = ਉਪਦੇਸ਼]

ਜਿਸ (ਸ੍ਰੀ ਗੁਰੂ ਰਾਮਦਾਸ ਜੀ ਨੇ) ਉਪਦੇਸ਼ ਨੂੰ ਕਮਾ ਕੇ ਵੱਡਾ ਔਹਦਾ ਪਾਇਆ ਹੈ, ਸੇਵਾ ਕਰਦਿਆਂ (ਗੁਰ ਅਮਰ ਦਾਸ ਜੀ ਦਾ) ਪਾਸਾ ਨਹੀਂ ਛੱਡਿਆ ।

**ਤਾਤੇ ਗਉਹਰੁ ਗ੍ਯਾਨ ਪ੍ਰਗਟੁ ਉਜੀਆਰਉ**
**ਦੁਖ ਦਰਿਦ੍ਰ ਅੰਧ੍ਯਾਰ ਕੋ ਨਾਸੁ ॥**

[ਗਉਹਰੁ = ਮੋਤੀ। ਦਰਿਦ੍ਰ = ਗਰੀਬੀ ।]

ਉਸ ਸੇਵਾ ਤੋਂ ਗਯਾਨ ਰੂਪੀ ਮੋਤੀ ਦਾ ਪ੍ਰਕਾਸ਼ ਪ੍ਰਗਟ ਹੋਇਆ ਹੈ, ਜਿਸ ਕਰਕੇ ਦੁਖ, ਗਰੀਬੀ ਅਤੇ (ਬੇਸਮਝੀ) ਦੇ ਅੰਧੇਰੇ ਦਾ ਨਾਸ ਹੋ ਗਿਆ ਹੈ।

**ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ**

**ਤਿਨ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ ॥**

ਕੀਰਤ ਕਵੀ (ਜੀ ਆਖਦੇ ਹਨ) ਜੋ (ਸੰਸਾਰ ਵੱਲੋਂ) ਮੁੜਕੇ ਸੰਤ (ਗੁਰ ਰਾਮਦਾਸ) ਜੀ ਦੀ ਚਰਣੀ ਲੱਗੇ ਹਨ ਉਨ੍ਹਾਂ ਨੂੰ ਕਾਮ, ਕ੍ਰੋਧ ਅਤੇ ਜਮਾਂ ਦਾ ਕੋਈ ਡਰ ਨਹੀਂ ਰਿਹਾ।

**ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ**
**ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥ ੧ ॥**

ਜਿਸ ਤਰ੍ਹਾਂ ਗੁਰ ਨਾਨਕ ਦੇਵ ਜੀ ਦੇ (ਸੇਵਾ ਕਰਨ ਵਿੱਚ) ਅੰਗ ਸੰਗ ਰਹਿਣ ਕਰਕੇ ਗੁਰ ਅੰਗਦ ਜੀ (ਗੁਰੂ ਹੋਏ) ਉਸੇ ਤਰ੍ਹਾਂ ਗੁਰ ਅਮਰ ਦਾਸ ਜੀ (ਦੀ ਸੇਵਾ ਕਰਕੇ) ਗੁਰ ਰਾਮਦਾਸ ਜੀ (ਗੁਰੂ ਹੋਏ)।

**ਜਿਨਿ ਸਤਿਗੁਰੁ ਸੇਵਿ ਪਦਾਰਥ ਪਾਯਉ**
**ਨਿਸਿ ਬਾਸੁਰ ਹਰਿ ਚਰਨ ਨਿਵਾਸੁ ॥**

[ਨਿਸ = ਰਾਤ। ਬਾਸੁਰ = ਦਿਨ।]

ਜਿਸ (ਗੁਰ ਰਾਮਦਾਸ ਜੀ ਨੇ (ਗੁਰ ਅਮਰ ਦਾਸ ਜੀ ਦੀ) ਸੇਵਾ ਕਰਕੇ (ਗਜਾਨ ਦਾ) ਪਦਾਰਥ ਪਾਇਆ ਹੈ (ਅਤੇ ਹੁਣ) ਉਨ੍ਹਾਂ ਦਾ ਦਿਨ ਰਾਤ ਵਾਹਿਗੁਰੂ ਦੇ ਚਰਨਾਂ ਵਿਚ ਨਿਵਾਸ ਰਹਿੰਦਾ ਹੈ।

**ਤਾਤੇ ਸੰਗਤਿ ਸਘਨ ਭਾਇ ਭਉ ਮਾਨਹਿ**
**ਤੁਮ ਮਲੀਆਗਰ ਪ੍ਰਗਟ ਸੁਬਾਸੁ ॥**

{ ਸਘਨ = ਜਿਸ ਵਿਚ ਵਿਰਲ ਨ ਹੋਵੇ, ਬਹੁਤੀ
ਮਲੀਆਗਰ = ਚੰਦਨ। }

ਇਸ ਲਈ ਆਪ ਦੀ ਸੰਗਤ ਬਹੁਤੀ ਹੈ, ਪ੍ਰੇਮ(ਕਰਦੀ ਹੈ) (ਅਤੇ) ਡਰ (ਜ਼ਬਤ) ਮੰਨਦੀ ਹੈ, ਤੁਸੀਂ ਚੰਦਨ ਹੋ, ਆਪ ਦੀ (ਭਗਤੀ ਰੂਪੀ) ਸ੍ਰੇਸ਼ਟ ਬਾਸਣਾ ਪ੍ਰਗਟ ਹੋ ਰਹੀ ਹੈ।

**ਧ੍ਰੂ ਪ੍ਰਹਿਲਾਦ ਕਬੀਰ ਤਿਲੋਚਨ**
**ਨਾਮੁ ਲੈਤ ਉਪਜੵੋ ਜੁ ਪ੍ਰਗਾਸੁ॥**

ਧ੍ਰੂੰ, ਪ੍ਰਹਿਲਾਦ, ਕਬੀਰ ਅਤੇ ਤ੍ਰਲੋਚਨ ਨੂੰ ਜੁ ਨਾਮ ਜਪਨ ਕਰਕੇ ਪ੍ਰਕਾਸ਼ ਪੈਦਾ ਹੋਇਆ ਹੈ।

**ਜਿਹ ਪਿਖਤ ਅਤਿ ਹੋਇ ਰਹਸੁ ਮਨਿ ਸੋਈ**
**ਸੰਤ ਸਹਾਰੁ ਗੁਰੂ ਰਾਮਦਾਸੁ ॥ ੨ ॥**

[ਰਹਸੁ = ਅਨੰਦ। ਸੰਤ ਸਹਾਰ = ਸੰਤਾਂ ਦਾ ਆਸਰਾ।]

ਜਿਸ (ਪ੍ਰਕਾਸ਼ ਨੂੰ) ਵੇਖਣ ਨਾਲ ਦਿਲ ਬੜਾ ਅਨੰਦ ਹੁੰਦਾ ਹੈ, ਉਹ ਸੰਤਾਂ ਦਾ ਸਹਾਰਾ ਗੁਰ ਰਾਮ ਦਾਸ ਹੈ।

**ਨਾਨਕ ਨਾਮੁ ਨਿਰੰਜਨ ਜਾਨੵਉ**
**ਕੀਨੀ ਭਗਤਿ ਪ੍ਰੇਮ ਲਿਵ ਲਾਈ॥**

ਗੁਰ ਨਾਨਕ ਦੇਵ ਜੀਨੇ ਪਹਿਲੋਂ ਵਾਹਿਗੁਰੂ ਦੇ ਨਾਮ ਨੂੰ ਜਾਣਿਆਂ ਫਿਰ ਪ੍ਰੇਮ ਨਾਲ ਧਿਆਨ ਲਾਕੇ ਭਗਤੀ ਕੀਤੀ।

**ਤਾਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ**
**ਤਿਨਿ ਸਬਦ ਸੁਰਤਿ ਕੀਨੀ ਵਰਖਾਈ ॥**

[ਸਾਇਰ = ਸਮੁੰਦ੍ਰ। ਅੰਗ ਸੰਗਿ = ਅੰਗ ਨਾਲ, ਅੰਗ ਤੋਂ]

ਉਨ੍ਹਾਂ (ਗੁਰ ਨਾਨਕ) ਦੇ ਅੰਗ ਤੋਂ ਗੁਰ ਅੰਗਦ

ਸਾਹਿਬ ਜੀ (ਗੁਣਾ ਦਾ) ਸਮੁੰਦ੍ਰ ਹੋਏ ਆਪਨੇ ਸਬਦ ਸੁਰਤ ਦੀ ਵਰਖਾ ਕੀਤੀ।

**ਗੁਰ ਅਮਰਦਾਸ ਕੀ ਅਕਥ ਕਥਾ ਹੈ**
**ਇਕ ਜੀਹ ਕਛੁ ਕਹੀ ਨ ਜਾਈ ॥**

[ਜੀਹ = ਜੀਭ।]

ਗੁਰ ਅਮਰ ਦਾਸ ਜੀਦੀ ਕਥਾ ਤਾਂ ਅਕਥ ਹੈ, ਇਕ ਜਿਹਬ੍ਹਾ ਤੋਂ ਕੁਛ ਨਹੀਂ ਕਿਹਾ ਜਾਂਦਾ।

**ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ**
**ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥ ੩॥**

ਸਾਰੀ ਸ੍ਰਿਸ਼ਟੀ ਨੂੰ ਤਾਰਣ ਲਈ ਹੁਣ ਗੁਰ ਰਾਮਦਾਸ ਸੋਢੀ ਨੂੰ ਵਡਿਆਈ ਮਿਲੀ ਹੈ।

**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ**
**ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥**

[ਬਿਖੈ = ਵਿਸ਼ੇ।]

ਅਸੀਂ ਅਉਗਣਾਂ ਨਾਲ ਭਰਪੂਰ ਸਾਂ ਕੋਈ ਗੁਣ ਵੀ ਨਹੀਂ ਸੀ, ਅੰਮ੍ਰਿਤ ਛੱਡਕੇ ਵਿਸ਼ਿਆਂ ਦੀ ਜ਼ਹਿਰ ਖਾਂਦੇ ਸਾਂ।

**ਮਾਯਾ ਮੋਹ ਭਰਮ ਪੈ ਭੂਲੇ**
**ਸੁਤ ਦਾਰਾ ਸਿਉ ਪ੍ਰੀਤਿ ਲਗਾਈ॥**

[ਸੁਤ = ਪੁਤ। ਦਾਰਾ = ਇਸਤ੍ਰੀ, ਵਹੁਟੀ।]

ਭਰਮ ਵਿੱਚ ਪੈ ਕੇ ਮਾਇਆ ਦੇ ਮੋਹ ਵਿਚ ਭੁਲ ਗਏ

ਸਾਂ, ਪੁਤ ਅਤੇ ਵਹੁਟੀ ਨਾਲ ਪਿਆਰ ਪਾਈ ਬੈਠੇ ਸਾਂ।

**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ**
**ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥**

ਹੇ ਗੁਰੂ ਜੀ! (ਅਸਾਂ ਨੇ ਆਪ ਦੀ) ਸੰਗਤ ਦਾ ਇਕ ਉੱਤਮ ਪੰਥ ਸੁਣਿਆ ਸੀ (ਹੁਣ) ਉਸ ਨੂੰ ਮਿਲਕੇ ਜਮਾਂ ਦਾ ਡਰ ਮਿਟਾ ਦਿਤਾ ਹੈ।

**ਇਕ ਅਰਦਾਸਿ ਭਾਟ ਕੀਰਤਿ ਕੀ**
**ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥**

ਗੁਰ ਰਾਮਦਾਸ ਜੀ! ਕੀਰਤ ਭੱਟ ਦੀ (ਇਹੋ) ਅਰਦਾਸ ਹੈ (ਕਿ ਹੁਣ ਹਮੇਸ਼ਾਂ ਲਈ ਆਪਣੇ) ਚਰਣਾ ਵਿਚ ਰਖੋ।

**ਮੋਹੁ ਮਲਿ ਬਿਵਸਿ ਕੀਅਉ**
**ਕਾਮੁ ਗਹਿ ਕੇਸ ਪਛਾੜ੍ਉ ॥**

[ਬਿਵਸ = ਚੰਗੀ ਤਰਾਂ ਕਾਬੂ। ਗਹਿ = ਪਕੜਕੇ।]

(ਗੁਰੂ ਜੀ ਆਪਣੇ) ਮੋਹ ਰੂਪੀ ਪਹਿਲਵਾਨ ਨੂੰ ਚੰਗੀ ਤਰ੍ਹਾਂ ਕਾਬੂ ਕੀਤਾ ਹੈ, ਅਤੇ ਕਾਮ ਨੂੰ ਫੜਕੇ ਪਟਕਾਇਆ ਹੈ।

**ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਉ ॥**

[ਪਰਚੰਡ = ਤੇਜ਼, ਤਿੱਖੇ। ਖੰਡ = ਟੋਟੇ।]

ਤਿੱਖੇ ਕ੍ਰੋਧ ਨੂੰ ਟੋਟੇ ਟੋਟੇ ਕਰ ਦਿਤਾ ਹੈ, ਲੋਭ ਨੂੰ ਬੜੀ ਨਰਾਦਰੀ ਨਾਲ ਝਾੜ ਸੁਟਿਆ ਹੈ।

**ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥**

[ਕਾਲ = ਮੌਤ । ਕਰ ਜੋੜ = ਹੱਥ ਜੋੜ ।]

ਜਨਮ (ਅਤੇ) ਮੌਤ ਹੱਥ ਜੋੜ (ਕੇ ਖਲੋਤੇ ਹਨ) ਜੋ ਆਪ ਦਾ ਹੁਕਮ ਹੁੰਦਾ ਹੈ ਮੰਨਦੇ ਹਨ ।

**ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁ ਪ੍ਰਸੰਨੈ ॥**

[ਭਵ ਸਾਗਰ = ਸੰਸਾਰ ਸਮੁੰਦਰ ।]

ਆਪ ਨੇ ਸੰਸਾਰ ਸਮੁੰਦਰ ਨੂੰ ਬੰਨਿਆ ਹੈ ਅਤੇ ਪ੍ਰਸੰਨ ਹੋਕੇ ਸਿੱਖਾਂ ਨੂੰ ਤਾਰਿਆ ਹੈ ।

**ਸਿਰਿਆ ਤਪਤੁ ਸਚੌ ਤਖਤੁ**
**ਜੋਗ ਭੋਗ ਸੰਜੁਤੁ ਬ ਲ ॥**

{ ਆਤਪਤ = ਛਤ੍ਰ । ਜੋਗ ਭੋਗ = ਰਾਜ ਜੋਗ । ਸੰਜੁਤੁ = ਸਹਿਤ । }

ਸਿਰ ਉਤੇ ਛਤ੍ਰ ਹੈ ਸੱਚੇ ਤਖਤ ਉਤੇ ਰਾਜ ਜੋਗ ਕਰਨ ਲਈ ਬਲ ਸਹਿਤ (ਬਿਰਾਜਮਾਨ ਹੋ) ।

**ਗੁਰ ਰਾਮਦਾਸ ਸਚੁ ਸਲ੍ਯ ਭਣਿ**
**ਤੂ ਅਟਲੁ ਰਾਜਿ ਅਭਗੁ ਦਲਿ॥੧ ॥**

{ ਭਣ = ਕਹਿੰਦਾ ਹੈ ।ਅਭਗ = ਨਾ ਦੌੜਨ ਵਾਲਾ। ਦਲਿ = ਫੌਜ । }

ਹੇ ਗੁਰ ਰਾਮਦਾਸ ਜੀ ! ਸਲਜ ਨਾਮੀ ਭੱਟ ਸੱਚ ਕਹਿੰਦਾ ਹੈ ਕਿ ਤੁਹਾਡਾ ਰਾਜ ਅਟੱਲ ਹੈ ਅਤੇ (ਸਤ ਸੰਗਤ ਰੂਪੀ) ਫੌਜ ਅਹਿਲ ਹੈ ।

**ਤੂ ਸਤਿਗੁਰੂ ਚਹੁ ਜੁਗੀ ਆਪਿ ਆਪੇ ਪਰਮੇਸਰੁ ॥**

ਹੇ ਸਤਿਗੁਰ ਜੀ ! ਤੁਸੀਂ ਆਪ, ਚਹੁੰ ਜੁਗਾਂ ਵਿੱਚ ਆਪ ਹੀ ਪਰਮੇਸ਼ਰ ਹੋ ।

**ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ ॥**

[ਸਾਧਕ = ਸਾਧਨ ਕਰਨ ਵਾਲੇ ।]

ਦੇਵਤੇ, ਮਨੁੱਖ, ਸਾਧਿਕ, ਸਿਧ ਅਤੇ ਸਿਧ ਧੁਰ ਤੋਂ ਹੀ (ਆਏ ਹੋ ਸਮਝ ਕੇ) ਸੇਵਦੇ ਹਨ ।

**ਆਦਿ ਜੁਗਾਦਿ ਅਨਾਦਿ**
**ਕਲਾ ਧਾਰੀ ਤ੍ਰਿਹੁ ਲੋਅਹ ॥**

{ ਜੁਗਾਦਿ = ਜੁਗ+ਆਦ = ਜੁਗਾਂ ਤੋਂ ਪਹਿਲੇ । ਅਨਾਦਿ = ਆਦ ਤੋਂ ਬਿਨਾਂ। ਕਲਾ = ਤਾਕਤ, ਸ਼ਕਤੀ }

ਮੁੱਢ ਤੋਂ ਹੋ, ਜੁਗਾਂ ਤੋਂ ਪਹਿਲੇ ਹੋ, ਆਪ ਦੇ ਮੁੱਢ ਦਾ ਕੋਈ ਪਤਾ ਨਹੀਂ, ਤੁਸਾਂ ਨੇ ਤਿੰਨਾਂ ਲੋਕਾਂ ਵਿਚ ਆਪਣੀ ਤਾਕਤ ਰੱਖੀ ਹੋਈ ਹੈ ।

**ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ ॥**

{ *ਅਗਮ = ਮੁਸ਼ਕਲ। *ਨਿਗਮ = ਜ਼ਰੂਰ, ਯਕੀਨਨ ਸੱਚ ਮੁੱਚ । ਉਧਰਣ = ਬਚਾਉਣਾ, ਪਾਰ ਕਰਨਾ । ਆਰੋਅਹ = ਚੜ੍ਹਨਾ, ਕਾਬੂ ਕਰਨਾ, ਦਬਾਉਣਾ । }

ਮੁਸ਼ਕਲ ਤੋਂ ਸਚਮੁਚ ਪਾਰ ਕਰਨ ਵਾਲੇ ਹੋ, ਬੁਢੇਪੇ ਅਤੇ ਜਨਮ ਨੂੰ ਤੁਸਾਂ ਨੇ ਦਬਾ ਲਿਆ ਹੈ ।

---

*ਵੇਖੋ ਸੰਸਕ੍ਰਿਤ ਕੋਸ਼ ।

**ਗੁਰ ਅਮਰ ਦਾਸਿ ਥਿਰੁ ਥਪਿਅਉ**
**ਪਰਗਾਮੀ ਤਾਰਣ ਤਰਣ ॥**

[ਪਰਗਾਮੀ = ਪਾਰਗ੍ਰਾਮੀ = ਪਾਰ ਉਤਰੇ ਹੋਏ।]

ਗੁਰ ਅਮਰ ਦਾਸ ਜੀ ਨੇ ਆਪ ਨੂੰ ਪੱਕਿਆਂ ਪੈਰਾਂ ਤੇ ਅਸਥਾਪਨ ਕੀਤਾ ਹੈ। ਆਪ ਪਾਰ ਉਤਰੇ ਹੋਏ ਹੋ, (ਅਰ ਸੰਸਾਰ ਨੂੰ) ਤਾਰਣ ਲਈ ਜਹਾਜ ਹੋ।

**ਅਘ ਅੰਤਕ ਬਦੈ ਨ ਸਲ੍ਯ ਕਵਿ**
**ਗੁਰ ਰਾਮਦਾਸ ਤੇਰੀ ਸਰਣ ॥ ੨ ॥ ੬੦ ॥**

[ਅਘ = ਪਾਪ। ਅੰਤਕ = ਜਮ। ਬਦੈ ਨ = ਮਿਥਦੇ ਨਹੀਂ]

ਪਾਪਾਂ ਅਤੇ ਜਮਾਂ ਨੂੰ ਆਪ ਮਿਥਦੇ ਨਹੀਂ ਅਰਥਾਤ ਪਰਵਾਹ ਨਹੀਂ ਕਰਦੇ।

ਸਲਜ ਕਵੀ (ਕਹਿੰਦਾ ਹੈ) ਹੇ ਗੁਰ ਰਾਮਦਾਸ ਜੀ ਮੈਂ ਤਾਂ ਆਪਦੀ ਸਰਣ ਹਾਂ।

# ਸਵਈਏ ਮਹਲੇ ਪੰਜਵੇ ਕੇ ੫

ੴ ਸਤਿਗੁਰਪ੍ਰਸਾਦਿ ॥

**ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥**

[ਅਬਿਨਾਸੀ = ਬਿਨਾਸ ਰੈਹਤ,ਨਾਸ ਰੈਹਤ।ਪੁਰਖੁ = ਪੂਰਣ]

(ਮੈਂ ਪਹਿਲੋਂ) ਉਸ ਪੂਰਨ, ਅਹਿਲ ਅਤੇ ਨਾਸ ਰਹਿਤ ਨੂੰ ਚੇਤੇ ਕਰਦਾ ਹਾਂ।

**ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥**

[ਦੁਰਮਤਿ = ਖੋਟੀ ਮਤ ।]

ਜਿਸ ਦੇ ਸਿਮਰਨ ਨਾਲ ਖੋਟੀ ਮਤ ਦੀ ਮੈਲ ਦੂਰ ਹੋ ਗਈ ਹੈ ।

**ਸਤਿਗੁਰ ਚਰਣ ਕਵਲ ਰਿਦਿ ਧਾਰੰ ॥**

**ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥**

[ਸਹਜਿ = ਸ਼ਾਂਤੀ]

ਹੇ ਸਤਿਗੁਰ ਗੁਰ ਅਰਜਨ ਦੇਵ ਜੀ! ਆਪ ਦੇ ਚਰਨਾਂ ਕਵਲਾਂ ਨੂੰ ਹਿਰਦੇ ਵਿਚ ਰਖਕੇ ਆਪ ਦੇ ਸ਼ਾਂਤੀ ਸਰੂਪ ਗੁਣਾਂ ਦਾ ਵੀਚਾਰ ਕਰਦਾ ਹਾਂ ।

**ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ ॥**

{ ਪ੍ਰਗਾਸਾ = ਪ੍ਰਕਾਸ਼, ਅਵਤਾਰ । }

ਗੁਰ ਰਾਮਦਾਸ ਜੀ ਦੇ ਘਰ ਆਪਨੇ ਅਵਤਾਰ ਲਿਆ ਹੈ ।

**ਸਗਲ ਮਨੋਰਥ ਪੂਰੀ ਆਸਾ ॥**

(ਅਵਤਾਰ ਲੈਣ ਦੇ ਸਮੇਂ ਗੁਰ ਰਾਮਦਾਸ ਜੀ ਵੱਲੋਂ ਲੋੜ ਵੰਦਾਂ ਦੇ) ਸਾਰੇ ਮਨੋਰਥ ਅਤੇ ਆਸਾ ਪੂਰੀਆਂ ਕੀਤੀਆਂ ਗਈਆਂ ਹਨ ।

**ਤੈ ਜਨਮਤ ਗੁਰਮਤਿ ਬ੍ਰਹਮ ਪਛਾਣਿਓ ॥**

ਤੁਸਾਂ ਨੇ ਜੰਮਦਿਆਂ ਹੀ ਗੁਰੂ ਦੀ ਮਤ ਅਤੇ ਵਾਹਿਗੁਰੂ ਨੂੰ ਪਹਿਚਾਣ ਲਿਆ ਹੈ ।

**ਕਲਯ ਜੋੜਿ ਕਰ ਸੁ ਜਸੁ ਵਖਾਣਿਓ ॥**

(ਕਰ = ਹੱਥ।)

ਕਲਜ (ਭੱਟ) ਨੇ ਹੱਥ ਜੋੜ ਕੇ ਆਪ ਦੇ ਉੱਤਮ ਜਸ ਦਾ ਵਖਿਆਨ ਕੀਤਾ ਹੈ।

**ਭਗਤ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ॥**

{ ਜੈਤਵਾਰ = ਜਿੱਤਨ ਵਾਲੇ ਹੋ । ਜਨਕ = ਗਜਾਨ ਸਰੂਪ, *ਜਾਨਨੇ ਵਾਲੇ। }

(ਤੁਸੀਂ) ਭਗਤੀ ਅਤੇ ਜੋਗ ਨੂੰ ਜਿੱਤਨ ਵਾਲੇ ਹੋ, ਵਾਹਿਗੁਰੂ ਨੇ (ਆਪ ਨੂੰ) ਗਜਾਨ ਦਾ ਸਰੂਪ ਪੈਦਾ ਕੀਤਾ ਹੈ।

**ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ॥**

(ਪਰਕਾਸਿਓ = ਪ੍ਰਗਟ ਕੀਤਾ ਹੈ।)

(ਆਪਨੇ) ਗੁਰ ਸ਼ਬਦ ਨਾਲ ਵਾਹਿਗੁਰੂ ਨੂੰ ਪਰਗਟ ਕੀਤਾ ਹੈ ਅਤੇ ਰਸਨਾ ਉਤੇ ਵਸਾਇਆ ਹੈ।

**ਗੁਰ ਨਾਨਕ ਅੰਗਦ ਅਮਰ ਲਾਗਿ**
**ਉਤਮ ਪਦੁ ਪਾਯਉ ॥**

ਗੁਰ ਨਾਨਕ ਦੀ ਚਰਨੀ ਗੁਰ ਅੰਗਦ ਸਾਹਿਬ ਜੀ ਤੇ ਗੁਰ ਅੰਗਦ ਸਾਹਿਬ ਜੀ ਦੀ ਚਰਨੀ ਗੁਰ ਅਮਰਦਾਸ ਜੀ ਨੇ ਲੱਗ ਕੇ ਗੁਰਿਆਈ ਦੀ ਉੱਤਮ ਪਦਵੀ ਪਾਈ ਹੈ।

**ਗੁਰੁ ਅਰਜੁਨੁ ਘਰਿ ਗੁਰ ਰਾਮਦਾਸ**
**ਭਗਤਿ ਉਤਰਿ ਆਯਉ ॥ ੧ ॥**

---

*ਜਨਕ ਸੋਇ ਜਿਨ ਜਾਨਿਓ।

ਹੇ ਗੁਰ ਅਰਜਨ ਸਾਹਿਬ ਜੀ ਤੁਸਾਂ ਤਾਂ ਗੁਰ ਰਾਮ ਦਾਸ ਜੀ ਦੇ ਪਾਰ ਭਗਤੀ ਦਾ ਅਵਤਾਰ ਹੋਕੇ ਆਕੇ ਆਏ ਹੋ।

**ਬਡਭਾਗੀ ਉਨਮਾਨਿਅਉ**
**ਰਿਦਿ ਸਬਦ ਬਸਾਯਉ ॥**

(ਉਨਮਾਨਿਅਉ = ਵੀਚਾਰਿਆ ਹੈ । ਸਬਦ = ਉਪਦੇਸ਼।)

ਵੱਡੇ ਭਾਗਾਂ ਵਾਲਿਆਂ ਨੇ (ਤੁਹਾਨੂੰ) ਵੀਚਾਰਿਆ ਹੈ (ਅਤੇ ਤੁਹਾਡੇ) ਉਪਦੇਸ਼ ਨੂੰ ਹਿਰਦੇ ਵਿਚ ਵਸਾਇਆ ਹੈ।

**ਮਨੁ ਮਾਣਕੁ ਸੰਤੋਖਿਅਉ**
**ਗੁਰ ਨਾਮੁ ਦ੍ਰਿੜ੍ਹਾਅਉ ॥**

ਹੇ ਗੁਰੂ ਜੀ ! (ਜਿਨ੍ਹਾਂ ਨੂੰ ਤੁਸਾਂ ਨੇ) ਨਾਮ ਦ੍ਰਿੜ ਕਰਾਇਆ ਹੈ, (ਉਨ੍ਹਾਂ ਦਾ) ਮਨ ਮੋਤੀ (ਵਾਂਗ ਵਡਮੁੱਲਾ ਹੋ ਗਿਆ ਹੈ) (ਅਰ) ਸੰਤੋਖ ਵਿਚ ਆਗਿਆ ਹੈ।

**ਅਗਮੁ ਅਗੋਚਰੁ ਪਾਰ ਬ੍ਰਹਮੁ**
**ਸਤਿਗੁਰਿ ਦਰਸਾਯਉ ॥**

ਹੇ ਸਤਿਗੁਰ ਜੀ ! ਤੁਸਾਂ ਨੇ ਅਗਮ ਅਗੋਚਰ ਵਾਹਿਗੁਰੂ (ਅਪਨੇ ਸਿੱਖਾਂ ਨੂੰ) ਪ੍ਰਗਟ ਕਰਕੇ ਵਿਖਾ ਦਿਤਾ ਹੈ।

**ਗੁਰੁ ਅਰਜਨੁ ਘਰਿ ਗੁਰ ਰਾਮਦਾਸ**
**ਅਨਭਉ ਠਹਰਾਯਉ ॥ ੨ ॥**

{ ਅਨਭਉ = ਨਿਰਭਉ, ਵਾਹਿਗੁਰੂ।
ਠਹਿਰਾਯਉ = ਟਿਕਾਇਆ ਹੈ, ਇਸਥਤ ਕੀਤਾ ਹੈ। }

ਹੇ ਗੁਰ ਅਰਜਨ ਸਾਹਿਬ ਜੀ ! ਆਪ ਨੂੰ ਨਿਰਭਉ (ਵਾਹਿਗੁਰੂ)ਨੇ ਗੁਰ ਰਾਮਦਾਸ ਜੀਦੇ ਘਰ ਇਸਥਿਤ ਕੀਤਾ ਹੈ।

**ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ॥**

(ਜਨਕ = ਗਜ਼ਾਨ । ਆਲੀਣਾ = ਆਖਿਆ ਜਾਂਦਾ ਹੈ ।)

ਆਪ ਨੇ ਗਜ਼ਾਨ ਦਾ ਰਾਜ ਕੀਤਾ ਹੈ, (ਹੁਣ ਤਾਂ ਕਲ-ਜੁਗ ਵਿਚ) ਸਤਿਜੁਗ ਆਖਿਆ ਜਾਂਦਾ ਹੈ ।

**ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ॥**

ਗੁਰੂ ਜੀ ਆਪਦੇ ਉਪਦੇਸ਼ ਨਾਲ (ਜੀਵਾਂ ਦਾ) ਮਨ ਮੰਨ ਗਿਆ ਹੈ, (ਜੇਹੜੇ ਲੋਕ) ਡਕੋਡੋਲੇ (ਖਾਂਦੇ ਫਿਰਦੇ ਸਨ) (ਹੁਣ ਉਨ੍ਹਾਂ ਨੂੰ) ਭਰੋਸਾ ਆ ਗਿਆ ਹੈ ।

**ਗੁਰੁ ਨਾਨਕ ਸਚੁ ਨੀਵ<br>ਸਾਜਿ ਸਤਿਗੁਰੁ ਸੰਗਿ ਲੀਣਾ ॥**

ਹੇ ਸਤਿਗੁਰ ਜੀ ! ਜੋ ਗੁਰ ਨਾਨਕ ਸਾਹਿਬ ਜੀ ਨੇ ਸੱਚ ਦੀ ਨੀਂਹ ਬਣਾਈ ਸੀ, (ਉਸ ਵਿਚ ਤੁਸੀਂ) ਇਕ ਮਿਕ ਹੋ ਗਏ ਹੋ ।

**ਗੁਰੁ ਅਰਜੁਨੁ ਘਰਿ ਗੁਰ ਰਾਮਦਾਸ<br>ਅਪਰੰਪਰ ਬੀਣਾ ॥ ੩ ॥**

{ ਅਪਰੰਪਰ = ਸਭ ਤੋਂ ਪਰ੍ਹੇ,ਮੁੱਢ ਤੋਂ ਰੈਹਤ,ਵਾਹਿਗੁਰੂ<br>ਬੀਣਾ = ਵੇਖਣਾ । }

ਹੇ ਗੁਰ ਅਰਜਨ ਸਾਹਿਬ ਜੀ ! ਤੁਸੀਂ ਗੁਰ ਰਾਮਦਾਸ ਜੀ ਦੇ ਘਰ ਵਾਹਿਗੁਰੂ ਸਰੂਪ ਵੇਖੇ ਜਾਂਦੇ ਹੋ ।

**ਖੇਲੁ ਗੂੜ੍ਹਉ ਕੀਅਉ ਹਰਿ ਰਾਇ**
**ਸੰਤੋਖ ਸਮਾ ਚਰ੍ਹਿਉ ਬਿਮਲ**
**ਬੁਧਿ ਸਤਿਗੁਰਿ ਸਮਾਣਉ ॥**

{ ਹਰਿ ਰਾਇ = ਹਰੀ ਰੂਪ ਵਾਹਿਗੁਰੂ।
ਸਮਾਚਰਿਯਓ = ਚੰਗੀ ਤਰ੍ਹਾਂ ਅਕੱਠਿਆਂ ਕਰਕੇ।
ਬਿਮਲ = ਨਿਰਮਲ । ਗੂੜਉ = ਗੁਪਤ। }

ਵਾਹਿਗੁਰੂ ਨੇ ਇਹ ਗੁਪਤ ਖੇਡ ਖੇਡੀ ਹੈ ਕਿ ਸੰਤੋਖ ਅਤੇ ਨਿਰਮਲ ਬੁਧ ਨੂੰ ਚੰਗੀ ਤਰ੍ਹਾਂ ਅਕੱਠਿਆਂ ਕਰਕੇ ਸਤਿ-ਗੁਰ (ਗੁਰ ਅਰਜਨ ਦੇਵ ਜੀ) ਵਿਚ ਸਮਾ ਦਿਤੀ ਹੈ।

**ਆਜੋਨੀ ਸੰਭਵਿਅਉ ਸੁ ਜਸੁ ਕਲ੍ਹ**
**ਕਵੀਅਨਿ ਬਖਾਨਿਅਉ ॥**

{ ਸੰਭਵਿਅਉ = ਸੁਤੇ ਸਿਧ ਪ੍ਰਗਟ ਹੋਣਾ।
ਕਵੀਅਨਿ = ਬਹੁਤੇ ਕਵੀ। }

ਹੇ ਗੁਰ ਅਰਜਨ ਦੇਵ ਜੀ ਤੁਸੀਂ ਅਜੋਨੀ (ਵਾਹਿਗੁਰੂ ਦਾ) ਸਰੂਪ ਪ੍ਰਗਟ ਹੋਏ ਹੋ।

(ਆਪ ਦਾ) ਸ੍ਰੇਸ਼ਟ ਜਸ ਕਲਜ (ਨਾਮੀ ਭੱਟ) (ਅਤੇ ਹੋਰ ਕਈਆਂ) ਕਵੀਆਂ ਨੇ ਚੰਗੀ ਤਰ੍ਹਾਂ ਆਖਿਆ ਹੈ।

**ਗੁਰਿ ਨਾਨਕਿ ਅੰਗਦ ਵਰ੍ਹਉ ਗੁਰ**
**ਅੰਗਦਿ ਅਮਰ ਨਿਧਾਨੁ ॥**

(ਵਰਯਉ = ਵਸਿਓ, ਪ੍ਰਸੰਨ ਹੋਏ, ਤੁੱਠੇ। ਨਿਧਾਨ = ਖਜ਼ਾਨਾ]

ਗੁਰ ਨਾਨਕ ਸਾਹਿਬ ਜੀ ਗੁਰ ਅੰਗਦ ਸਾਹਿਬ ਉਤੇ ਤੁੱਠੇ ਅਤੇ ਗੁਰ ਅੰਗਦ ਸਾਹਿਬ ਨੇ ਗੁਰ ਅਮਰ ਦਾਸ ਜੀ ਨੂੰ ਪ੍ਰਸੰਨ ਹੋਕੇ ਗੁਰਿਆਈ ਰੂਪ ਖਜ਼ਾਨਾ ਦਿੱਤਾ।

**ਗੁਰਿ ਰਾਮਦਾਸ ਅਰਜੁਨੁ ਵਰ੍ਉ**

**ਪਾਰਸੁ ਪਰਸੁ ਪ੍ਰਮਾਣੁ ॥ ੪ ॥**

(ਪ੍ਰਮਾਨ = ਪ੍ਰਮਾਣੀਕ)

ਗੁਰ ਰਾਮਦਾਸ ਜੀ ਗੁਰ ਅਰਜਨ ਸਾਹਿਬ ਜੀ ਉਤੇ ਵੁੱਠੇ (ਤਾਂ ਗੁਰ ਅਰਜਨ ਸਾਹਿਬ ਜੀ) ਪਾਰਸ ਰੂਪ (ਗੁਰ ਰਾਮਦਾਸ ਜੀ) ਨੂੰ ਛੋਹ ਕੇ ਪ੍ਰਮਾਣੀਕ (ਗੁਰੂ) ਹੋਏ।

**ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ॥**

(*ਸਦ = ਦਯਾਲੂ, ਰਹਿਮ ਦਿਲ, ਹਿਤਕਾਰੀ)

(ਗੁਰ ਅਰਜਨ ਦੇਵ ਜੀ ਆਪ ਦਾ) ਜੀਵਨ ਅਮੋਲਕ (ਅਤ ਸਭ ਲਈ) ਹਿਤਕਾਰੀ ਹੈ, ਜੂਨਾਂ ਰਹਿਤ (ਵਾਹਿਗੁਰੂ) ਨੇ ਆਪ ਦਾ ਪ੍ਰਕਾਸ਼ ਕੀਤਾ ਹੈ।

**ਭਯ ਭੰਜਨੁ ਪਰਦੁਖ ਨਿਵਾਰੁ ਅਪਾਰੁ ਅਨੰਭਉ॥**

(ਭੰਜਨ = ਤੋੜਨਾ)

(ਸਾਰਿਆਂ ਦੇ) ਡਰ ਨੂੰ ਤੋੜਨ ਵਾਲੇ ਹੋ, ਬਿਗਾਨਿਆਂ ਦੇ ਦੁਖਾਂ ਨੂੰ ਦੂਰ ਕਰਦੇ ਹੋ ਬਿਅੰਤ ਹੋ, ਨਿਡਰ ਹੋ।

---

*ਸਦ–ਸ਼ਬਦ ਸੰਸਕ੍ਰਿਤ ਦਾ ਹੈ, ਸੰਸਕ੍ਰਿਤ ਵਿੱਚ ਇਸ ਦਾ ਰੂਪ 'ਸਦਯ' ਹੈ । ਭਾਸ਼ਾ ਦੀ ਰੀਤੀ ਅਨੁਸਾਰ 'ਯ' ਉਡ ਗਿਆ ਹੈ, ਇਸ ਦੇ ਅਰਥ ਉਤੇ ਲਿਖੇ ਹਨ, ਵੇਖੋ ਸੰਸਕ੍ਰਿਤ ਕੋਸ਼ ।

## ਅਗਹ ਗਹਨੁ ਭ੍ਰਮੁ ਭ੍ਰਾਂਤਿ
## ਦਹਨੁ ਸੀਤਲੁ ਸੁਖ ਦਾਤਉ॥

{ ਅਗਹ = ਜਿਸ ਨੂੰ ਕੋਈ ਨਾ ਪਕੜ ਸਕੇ, ਬਹੁਤ ਮੁਸ਼ਕਲ ਜਿਸ ਨੂੰ ਹੋਰ ਕੋਈ ਨਾ ਕਰ ਸਕਦਾ ਹੋਵੇ।
ਗਹਣ = ਪਕੜਨਾ, ਹੱਥ ਵਿਚ ਲੈਣਾ।
ਦਹਨੁ = ਸਾੜਨਾ। }

(ਜਿਸ ਕੰਮ ਨੂੰ) ਕੋਈ ਨ ਕਰ ਸਕੇ ਉਸ ਨੂੰ ਤੁਸੀਂ ਆਪ ਹੱਥ ਵਿਚ ਲੈਂਦੇ ਹੋ, *ਭ੍ਰਮ ਅਤੇ ਸੰਸੇ ਨੂੰ ਸਾੜ ਸੁਟਦੇ ਹੋ, ਸੀਤਲ ਸੁਭਾਵ ਅਤੇ ਸੁਖਾਂ ਦੇ ਦਾਤੇ ਹੋ।

## ਆਸੰਭਉ ਉਦਵਿਅਉ
## ਪੁਰਖੁ ਪੂਰਨ ਬਿਧਾਤਉ ॥

ਆਸੰਭਉ = ਅਪਨੇ ਆਪ ਪ੍ਰਕਾਸ਼,ਕਰਮਾਂ ਤੋਂ ਬਿਨਾਂ ਜਨਮ।ਬਿਧਾਤਉ = ਕਰਮਾਂ ਦਾ ਫਲ ਦੇਣ ਵਾਲੇ।

ਕਰਮਾਂ ਦੇ ਫਲ ਤੋਂ ਬਿਨਾਂ ਆਪਦਾ ਪ੍ਰਕਾਸ਼ ਹੋਇਆ ਹੈ ਪੂਰਨ ਪੁਰਖ ਹੋ, ਕਰਮਾਂ ਦਾ ਫਲ ਦੇਣ ਵਾਲੇ ਹੋ।

## ਨਾਨਕ ਆਦਿ ਅੰਗਦ ਅਮਰ

---

*ਭ੍ਰਮ ਅਤੇ ਸੰਸਾ:–

ਭ੍ਰਮ ਦੋ ਤਰ੍ਹਾਂ ਦਾ ਹੁੰਦਾ ਹੈ, ਇਕ ਸੰਸੇ ਭ੍ਰਮ ਇਕ ਨਿਸਚੇ ਭ੍ਰਮ। ਸੰਸੇ ਭ੍ਰਮ ਵਿਚ ਤਾਂ ਪਕਿਆਈ ਨਹੀਂ ਹੁੰਦੀ। ਪਰ ਨਿਸਚੇ ਭ੍ਰਮ ਵਿਚ ਕੋਈ ਸ਼ਕ ਨਹੀਂ ਹੁੰਦਾ। ਸਤਿਗੁਰ ਜੀ ਕੱਚਾ ਤੇ ਪੱਕਾ ਭ੍ਰਮ ਦੋਵੇਂ ਉਡਾ ਦੇਂਦੇ ਹਨ।

**ਸਤਿਗੁਰ ਸਬਦਿ ਸਮਾਇਅਉ ॥**

[ਸਬਦਿ = *ਬ੍ਰਹਮ । ਆਦਿ = ਲੈਕੇ ।]

ਸਤਿਗੁਰ ਨਾਨਕ ਸਾਹਿਬ ਜੀ ਤੋਂ ਲੈਕੇ ਗੁਰ ਅੰਗਦ ਸਾਹਿਬ, ਗੁਰ ਅਮਰ ਦਾਸ ਜੀ (ਅਤੇ ਗੁਰ ਰਾਮਦਾਸ ਜੀ) ਬ੍ਰਹਮ ਵਿਚ ਮਿਲੇ ਹੋਏ ਹਨ ।

**ਧਨੁ ਧੰਨੁ ਗੁਰੂ ਰਾਮਦਾਸ ਗੁਰੁ**
**ਜਿਨਿ ਪਾਰਸੁ ਪਰਸਿ ਮਿਲਾਇਅਉ ॥ ੫ ॥**

ਹੇ ਗੁਰ (ਅਰਜਨ ਦੇਵ) ਜੀ ਪਾਰਸ ਰੂਪ ਗੁਰੂ ਰਾਮ ਦਾਸ ਜੀ ਧੰਨ ਹਨ, ਜਿਨ੍ਹਾਂ ਨੇ ਅਪਣੇ ਨਾਲ ਛੁਹਾ ਕੇ (ਤੁਹਾਨੂੰ ਬ੍ਰਹਮ ਨਾਲ) ਮਿਲਾ ਦਿਤਾ ਹੈ ।

**ਜੈ ਜੈ ਕਾਰੁ ਜਾਸੁ ਜਗ ਅੰਦਰਿ**
**ਮੰਦਰਿ ਭਾਗੁ ਜੁਗਤਿ ਸਿਵ ਰਹਤਾ ॥**

[ਜੁਗਤ = ਜੁੜਿਆ । ਸਿਵ = ਕਲ੍ਯਾਨ ਸਰੂਪ ਪ੍ਰਮਾਤਮਾਂ ।]

ਜਿਸ ਗੁਰ ਅਰਜਨ ਦੇਵ ਜੀ ਦਾ ਜਗਤ ਵਿਚ ਜੈ ਜੈ ਕਾਰ ਹੋ ਰਿਹਾ ਹੈ । ਉਹ ਕਿਸਮਤ ਦਾ ਮਹੱਲ ਹਨ, ਅਤੇ ਕਲ੍ਯਾਨ ਸਰੂਪ ਵਾਹਿਗੁਰੂ ਨਾਲ ਜੁੜੇ ਰਹਿੰਦੇ ਹਨ ।

**ਗੁਰ ਪੂਰਾ ਪਾਯਉ ਵਡਭਾਗੀ**

---

*ਗੁਰਬਾਣੀ ਵਿਚ ਸ਼ਬਦ ਬਾਹਲਾ ਇਨ੍ਹਾਂ ਅਰਥਾਂ ਵਿਚ ਆਇਆ ਹੈ । ਉਪਦੇਸ਼, ਬਾਣੀ, ਧਰਮ, ਬ੍ਰਹਮ, ਗੁਰਮੰਤ੍ਰ, ਏਥੇ ਇਸਦਾ ਅਰਥ ਬ੍ਰਹਮ ਹੈ, ਬ੍ਰਹਮ ਅਰਥ ਦਾ ਦ੍ਰਿਸ਼ਟਾਂਤ—'ਸਬਦੇ ਧਰਤੀ ਸਬਦ ਅਕਾਸ ।'

**ਲਿਵਲਾਗੀ ਮੇਦਨਿ ਭਰੁ ਸਹਤਾ ॥**

{ ਸਹਿਤਾ = ਨਾਲ । ਮੇਦਨ = ਸ੍ਰਿਸ਼ਟੀ, ਦੁਨੀਆਂ ।
ਭਰੁ = ਭਰਨਾ, ਪਾਲਨਾ, ਪਾਲਨ ਵਾਲਾ । }

(ਅਸਾਂ ਨੇ) ਵੱਡਿਆਂ ਭਾਗਾਂ ਨਾਲ ਪੂਰੇ ਗੁਰੂ (ਗੁਰ ਅਰਜਨ ਦੇਵ ਜੀ ਨੂੰ) ਪਾਇਆ ਹੈ ।

ਹੁਣ ਸ੍ਰਿਸ਼ਟੀ ਨੂੰ ਪਾਲਣ ਵਾਲੇ (ਵਾਹਿਗੁਰੂ) ਨਾਲ ਬ੍ਰਿਤੀ ਲਗ ਗਈ ਹੈ ।

**ਭਯ ਭੰਜਨੁ ਪਰ ਪੀਰ ਨਿਵਾਰਨੁ**
**ਕਲਯ ਸਹਾਰੁ ਤੋਹਿ ਜਸੁ ਬਕਤਾ ॥**

[ਬਕਤਾ = ਕਹਿੰਦਾ ਹੈ । ਪੀਰ = ਪੀੜ ।]

ਹੇ ਡਰ ਨੂੰ ਤੋੜਨ ਵਾਲੇ ਅਤੇ ਬਿਗਾਨੀਆਂ ਪੀੜਾਂ ਨੂੰ ਦੂਰ ਕਰਨ ਵਾਲੇ (ਗੁਰੂ ਜੀ) ਕਲਸਹਾਰ (ਨਾਮੀ ਭੱਟ) ਆਪਦਾ ਜਸ ਕਹਿੰਦਾ ਹੈ ।

**ਕੁਲਿ ਸੋਢੀ ਗੁਰ ਰਾਮਦਾਸ ਤਨ**
**ਧਰਮ ਧੁਜਾ ਅਰਜੁਨੁ ਹਰਿ ਭਗਤਾ ॥ ੬ ॥**

[ਤਨ = ਪੁਤ ।]

ਹੇ ਗੁਰ ਅਰਜਨ ਦੇਵ ਜੀ ਆਪ ਸੋਢੀਆਂ ਦੀ ਕੁਲ ਵਿਖੇ ਗੁਰ ਰਾਮਦਾਸ ਜੀ ਦੇ ਸਪੁੱਤ੍ਰ ਹੋ, ਧਰਮ ਦੀ ਧੁਜਾ ਹੋ, ਵਾਹਿਗੁਰੂ ਦੇ ਭਗਤ ਹੋ ।

**ਧ੍ਰੰਮ ਧੀਰੁ ਗੁਰ ਮਤਿ ਗਭੀਰੁ ਪਰ ਦੁਖ ਬਿਸਾਰਣੁ॥**

ਧਰਮ, ਧੀਰਜ ਅਤੇ ਗੁਰੂ ਦੀ ਮਤ ਕਰਕੇ ਗੰਭੀਰ ਹੋ,

ਬਿਗਾਨੇ ਜੋ ਤੁਹਾਨੂੰ ਦੁਖ ਦੇਂਦੇ ਹਨ ਉਹ ਭੁਲ ਜਾਂਦੇ ਹੋ, ਭਾਵ ਬੁਰੇ ਦਾ ਭਲਾ ਕਰਦੇ ਹੋ।

**ਸਬਦ ਸਾਰੁਹਰਿਸਮਉਦਾਰੁਅਹੰਮੇਵਨਿਵਾਰਣੁ॥**

[ਸਾਰ = ਸ੍ਰੇਸ਼ਟ, ਉੱਤਮ, ਤਤ।]

(ਆਪ ਦਾ) ਉਪਦੇਸ਼ ਉੱਤਮ ਹੈ, ਵਾਹਿਗੁਰੂ ਦੀ ਤਰ੍ਹਾਂ ਉਦਾਰ ਹੋ, ਹੰਕਾਰ ਨੂੰ ਦੂਰ ਕਰ ਦੇਂਦੇ ਹੋ।

**ਮਹਾਦਾਨਿ ਸਤਿਗੁਰਗਿਆਨਿਮਨਿਚਾਉਨਹੁਟੈ॥**

[ਗਿਆਨਿ = ਗਿਆਨੀ। ਹੁਟੈ = ਥਕਦਾ, ਘਟਦਾ।]

ਹੇ ਸਤਿਗੁਰ ਜੀ ਮਹਾਂਦਾਨੀ ਹੋ, ਮਹਾਂ ਗਿਆਨੀ ਹੋ, ਆਪ ਦੇ ਚਿਤੋਂ ਪ੍ਰੇਮ ਨਹੀਂ ਘਟਦਾ।

**ਸਤਿਵੰਤੁ ਹਰਿ ਨਾਮੁ ਮੰਤ੍ਰੁ ਨਵ ਨਿਧਿਨ ਨਿਖੁਟੈ॥**

ਸਚੇ ਹੋ, ਵਾਹਿਗੁਰੂ ਦੇ ਨਾਮ ਦਾ ਮੰਤ੍ਰ ਨੌਂ ਖਜ਼ਾਨੇ ਜੋ ਆਪ ਕੋਲ ਹਨ ਨਖੁੱਟਦੇ ਨਹੀਂ।

**ਗੁਰ ਰਾਮਦਾਸ ਤਨੁ ਸਰਬ ਨ**
**ਸਹਜਿ ਚੰਦੋਆ ਤਾਨਿਅਉ॥**

[ਤਨੁ = ਪੁਤ੍ਰ। ਸਹਜਿ = ਸ਼ਾਂਤੀ।]

ਗੁਰ ਰਾਮਦਾਸ ਜੀ ਦੇ ਸਪੁੱਤ੍ਰ (ਗੁਰ ਅਰਜਨ ਦੇਵ ਜੀ) ਨੇ ਸਾਰੇ ਜਗਤ ਵਿੱਚ ਸ਼ਾਂਤੀ ਦਾ ਚੰਦੋਆ ਤਾਨਿਆਂ ਹੈ।

**ਗੁਰ ਅਰਜੁਨ ਕਲੁਚਰੈ**
**ਤੈ ਰਾਜ ਜੋਗ ਰਸੁ ਜਾਨਿਅਉ॥ ੭॥**

[ਕਲਚਰੈ = ਕਲ ਕਹਿੰਦਾ ਹੈ। ਰਸੁ = ਅਨੰਦ।]

ਕਲੱ (ਭਟ) ਕਹਿੰਦਾ ਹੈ ਹੇ ਗੁਰ ਅਰਜਨ ਦੇਵ ਜੀ ਤੁਸਾਂ ਹੀ ਰਾਜ ਜੋਗ ਦੇ ਅਨੰਦ ਨੂੰ ਮਾਣਿਆ ਹੈ।

**ਭੈ ਨਿਰਭਉ ਮਾਣਿਅਉ**
**ਲਾਖੁ ਮਹਿ ਅਲਖੁ ਲਖਾਯਉ ॥**

ਡਰ ਤੋਂ ਨਿਡਰ ਹੋਕੇ ਅਨੰਦ ਲਿਆ ਹੈ, ਲੱਖਾਂ ਵਿੱਚ ਅਲਖ ਵਾਹਿਗੁਰੂ ਵਿਖਾ ਦਿੱਤਾ ਹੈ ਭਾਵ ਲੱਖਾਂ ਸਿੱਖਾਂ ਨੂੰ ਅਲਖ ਵਾਹਿਗੁਰੂ ਦੇ ਦਰਸ਼ਨ ਕਰਾ ਦਿੱਤੇ ਹਨ।

**ਅਗਮੁ ਅਗੋਚਰ ਗਤਿ ਗਭੀਰੁ**
**ਸਤਿਗੁਰਿ ਪਰਚਾਯਉ ॥**

[ਪਰਚਾਯਉ = ਲਗਾਇਆ ਹੋਇਆ ਹੈ।]

ਹੇ ਗੰਭੀਰ ਸਤਿਗੁਰ ਜੀ ਤੁਸਾਂ ਨੇ ਅਪਨੇ ਆਪ ਨੂੰ ਅਗਮ ਤੇ ਅਗੋਚਰ ਹਾਲਤ (ਵਾਹਿਗੁਰੂ) ਵਿੱਚ ਲਗਾਇਆ ਹੋਇਆ ਹੈ।

**ਗੁਰ ਪਰਚੈ ਪਰਵਾਣੁ ਰਾਜ ਮਹਿ ਜੋਗੁ ਕਮਾਯਉ॥**

(ਗੁਰ ਰਾਮਦਾਸ ਜੀ ਦੇ) ਨਾਲ ਲੱਗਨ ਕਰਕੇ ਆਪ ਮਨਜ਼ੂਰ ਹੋ ਗਏ ਹੋ ਤੇ ਆਪ ਨੇ ਰਾਜ ਵਿੱਚ ਜੋਗ ਕਮਾਯਾ ਹੈ।

**ਧੰਨਿਧੰਨਿਗੁਰੁ ਧੰਨਿਅਭਰ ਸਰਸੁਭਰਭਰਾਯਉ॥**

[ਅਭਰ = ਖਾਲੀ। ਸਰ = ਤਲਾ। ਸੁਭਰ = ਲਬਾ ਲਬ।]

ਹੇ ਗੁਰੂ (ਅਰਜਨ ਸਾਹਿਬ) ਜੀ ਆਪ ਧੰਨ ਹੋ! ਧੰਨ ਹੋ! ਧੰਨ ਹੋ! ਜਿਨ੍ਹਾਂ ਖਾਲੀ ਤਲਾਵਾਂ (ਜੀਵਾਂ) ਨੂੰ (ਪ੍ਰੇਮ ਦੇ ਜਲ ਨਾਲ) ਲਬਾ ਲਬ ਭਰ ਦਿੱਤਾ ਹੈ।

**ਗੁਰ ਗਮ ਪ੍ਰਮਾਣਿ ਅਜਰੁ ਜਰਿਓ**
**ਸਤਿ ਸੰਤੋਖ ਸਮਾਇਯਉ ॥**

[ਗਮ = ਪਹੁੰਚ]

ਗੁਰੂ (ਦੇ ਉਪਦੇਸ਼) ਵਿੱਚ ਪਹੁੰਚਕੇ ਆਪ ਪ੍ਰਮਾਣੀਕ ਹੋਏ ਹੋ ਨ ਜਰਨ ਵਾਲੀ ਵਸਤੂ ਨੂੰ ਸਹਾਰਿਆ ਹੈਂ, ਸੰਤੋਖ ਦੇ ਤਲਾ ਵਿੱਚ ਆਪ ਦਾ ਵਾਸਾ ਹੋਇਆ ਹੈ।

**ਗੁਰ ਅਰਜੁਨ ਕਲੁਚਰੈ**
**ਤੈ ਸਹਜਿ ਜੋਗੁ ਨਿਜੁ ਪਾਇਯਉ ॥ ੮ ॥**

{ ਕਲੁਚਰੈ = ਕਲ (ਭਟ) ਕਹਿੰਦਾ ਹੈ।
ਜੋਗ ਨਿਜ = ਨਿਜਜੋਗ = ਅਪਨੇ ਸਰੂਪ ਵਿੱਚ ਜੁੜਣਾ। }

ਹੇ ਗੁਰ ਅਰਜਨ ਦੇਵ ਜੀ ਕਲ ਭੱਟ ਕਹਿੰਦਾ ਹੈ ਕਿ ਤੁਸਾਂ ਨੇ ਸਹਿਜੇ ਹੀ ਅਪਨੇ ਸਰੂਪ ਵਿਚ ਜੁੜਨਾ ਪਾਇਆ ਹੈ।

**ਅਮਿਉ ਰਸਨਾ ਬਦਨਿ ਬਰਦਾਤਿ ਅਲਖ ਅਪਾਰ**
**ਗੁਰ ਸੂਰ ਸਬਦਿ ਹਉਮੈ ਨਿਵਾਰ੍ਉ ॥**

[ਅਮਿਉ = ਅੰਮ੍ਰਿਤ। ਬਦਨਿ = ਉਚਾਰਦੇ ਹੋ। ਸੂਰ = ਸੂਰਜ।]

ਹੇ ਅਲਖ ਤੇ ਅਪਾਰ ਗੁਰ ਜੀ ਤੁਸੀਂ ਰਸਨਾਂ ਤੋਂ ਅੰਮ੍ਰਿਤ ਰੂਪੀ ਬਚਨ ਉਚਾਰਦੇ ਹੋ, ਸ੍ਰੇਸ਼ਟ ਦਾਤ ਦੇਂਦੇ ਹੋ, ਅਪਨੇ ਉਪਦੇਸ਼ ਦੇ ਸੂਰਜ ਨਾਲ ਹਉਮੈ ਦਾ (ਅੰਧੇਰਾ) ਦੂਰ ਕਰਦੇ ਹੋ।

**ਪੰਚਾ ਹਰੁਨਿ ਦਲਿਅਉ ਸੁੰਨ ਸਹਿਜ**
**ਨਿਜ ਘਰਿ ਸਹਾਰ੍ਉ ॥**

{ ਪੰਚਾ ਹਰਨਿ = *ਪੰਜ ਹਰਨ ਭਾਵ ਗਜ਼ਾਨ ਇੰਦ੍ਰੇ
ਸੁੰਨ = ਅਫੁਰ, ਨਿਰ ਸੰਕਲਪ, ਵਾਹਿਗੁਰੂ। }

(ਗੁਰੂ ਜੀ ਤੁਸਾਂ ਨੇ) ਪੰਜਾਂ ਗਿਆਨ ਇੰਦ੍ਰੀਆਂ ਨੂੰ ਕਾਬੂ ਕੀਤਾ ਹੈ ਅਤੇ ਸਹਿਜੇ ਹੀ ਅਪਨੇ ਘਰ ਵਿੱਚ ਵਾਹਿਗੁਰੂ ਦਾ ਸਹਾਰਾ ਲਿਆ ਹੈ, (ਨਿਸਚੇ ਕੀਤਾ ਹੈ)।

**ਹਰਿ ਨਾਮਿ ਲਾਗਿ ਜਗੁ ਉਧਰ੍ਉ**
**ਸਤਿਗੁਰੁ ਰਿਦੈ ਬਸਾਇਅਉ ॥**

ਹੇ ਸਤਿਗੁਰ ਜਾਂ ਤੁਸਾਂ ਨੇ ਵਾਹਿਗੁਰੂ ਦੇ ਨਾਮ ਨੂੰ ਦਿਲ ਵਿੱਚ ਵਸਾਕੇ ਅਤੇ ਸਾਰੇ ਜਗਤ ਨੂੰ ਉਸ ਦੇ ਨਾਲ ਲਾਕੇ ਉਧਾਰ ਦਿਤਾ ਹੈ।

**ਗੁਰ ਅਰਜੁਨ ਕਲੁਚਰੈ**
**ਤੈ ਜਨ ਕਹ ਕਲਸੁ ਦੀਪਾਇਅਉ ॥ ੯ ॥**

{ ਜਨ = ਦਾਸ। ਕਹ = ਨੂੰ। ਕਲਸ = ਘਟ = ਦਿਲ
ਦੀਪਾਇਅਉ = ਰੌਸ਼ਨ ਕਰ ਦਿਤਾ ਹੈ। }

ਕਲ (ਭਟ) ਕਹਿੰਦਾ ਹੈ ਹੇ ਗੁਰ ਅਰਜਨ ਸਾਹਿਬ ਜੀ ਤੁਸਾਂ ਨੇ ਆਪਨੇ ਦਾਸਾਂ ਦੇ ਦਿਲਾਂ ਨੂੰ ਰੌਸ਼ਨ ਕਰ ਦਿਤਾ ਹੈ।

**ਸੋਰਠੇ ॥ ਗੁਰ ਅਰਜੁਨੁ ਪੁਰਖੁ ਪ੍ਰਮਾਣੁ**
**ਪਾਰਥਉ ਚਾਲੈ ਨਹੀ ॥**

---

*ਚੋਰੀ ਮਿਰਗ ਅੰਗੂਰੀ ਖਾਹਿ।

[ਪਾਰਥਉ = *ਅਰਜਨ ।]

ਗੁਰੂ ਅਰਜਨ ਸਾਹਿਬ ਪ੍ਰਮਾਣੀਕ ਪੁਰਖ ਹਨ, ਅਰਜਨ ਵਾਂਗੂ ਡੋਲਦੇ ਨਹੀਂ ।

**ਨੇਜਾ ਨਾਮੁ ਨੀਸਾਣੁ ਸਤਿਗੁਰ**
**ਸਬਦਿ ਸਵਾਰਿਅਉ ॥ ੧ ॥**

[ਨੀਸਾਣ = †ਨਗਾਰਾ ।]

ਹੇ ਸਤਿਗੁਰ ਜੀ(ਆਪਦੇ ਕੋਲ) ਨਾਮ ਦਾ ਨੇਜਾ (ਅਤੇ) ਨਗਾਰਾ ਹੈਂ ਜੁ ਸਬਦ ਦੇ ਨਾਲ ਠੀਕ ਕੀਤਾ ਹੋਇਆ ਹੈ ।

**ਭਵਜਲੁ ਸਾਇਰੁ ਸੇਤੁ ਨਾਮੁ ਹਰੀ ਕਾ ਬੋਹਿਥਾ ॥**

[ਭਵਜਲ = ਜਨਮ ਦਾ ਜਲ = ਸੰਸਾਰ]
ਸਾਇਰ = ਸਮੁੰਦ੍ਰ।ਬੋਹਿਥਾ = ਜਹਾਜ।ਸੇਤੁ = ਪੁਲ ।

ਤੁਸਾਂ ਨੇ ਸੰਸਾਰ ਸਮੁੰਦਰ ਉਤੇ ਵਾਹਿਗੁਰੂ ਦੇ ਨਾਮ ਦਾ ਪੁਲ (ਬੰਨ੍ਹ ਦਿੱਤਾ ਹੈ), (ਅਤੇ ਆਪਦੇ ਕੋਲ) ਹਰੀ ਦੇ ਨਾਮ ਦਾ ਜਹਾਜ ਭੀ ਹੈ ।

**ਤੁਅ ਸਤਿਗੁਰ ਸੰਹੇਤੁ**
**ਨਾਮਿ ਲਾਗਿ ਜਗੁ ਉਧਰ੍ਹਉ ॥ ੨ ॥**

(ਸੰਹੇਤ = ਸੰ+ਹੇਤ = ਨਾਲ ਪ੍ਰੇਮ ।)

ਹੇ ਸਤਿਗੁਰ ਜੀ ਤੁਸਾਂ ਨੇ ਜਗਤ ਨੂੰ ਪਿ
ਆਰ ਨਾਲ

---

*ਪਾਰਥਉ ਦਾ ਅਰਥ ਸ਼ਹਿਨਸ਼ਾਹ ਭੀ ਹੈਂ ।
†ਵੇਖੋ ਪੰ. ਤਾਰਾ ਸਿੰਘ ਕੋਸ਼ ।

ਨਾਮ ਵਿੱਚ ਲਗਾਕੇ ਉਸਦਾ ਉਧਾਰ ਕੀਤਾ ਹੈ।

**ਜਗਤ ਉਧਾਰਣੁ ਨਾਮੁ ਸਤਿਗੁਰ ਤੁਠੈ ਪਾਇਅਉ॥**

ਹੇ ਸਤਿਗੁਰ ਜੀ ਜਦ ਤੁਸੀਂ ਪ੍ਰਸੰਨ ਹੋਏ ਤਾਂ ਅਸਾਂ ਜਗਤ ਨੂੰ ਉਧਾਰਨ ਵਾਲਾ ਨਾਉਂ ਪਾਇਆ।

**ਅਬ ਨਾਹਿ ਅਵਰ ਸਰਿ ਕਾਮੁ**

**ਬਾਰੰਤਰਿ ਪੂਰੀ ਪੜੀ ॥ ੩ ॥ ੧੨ ॥**

{ ਸਰਿ = ਹੋਇਆ ਹੈ, ਬਣ ਗਿਆ ਹੈ। ਬਾਰੰਤਰਿ = ਬਾਰ+ਅੰਤਰ = ਦਰਵਾਜੇ ਵਿੱਚ, ਦਰਬਾਰ ਵਿੱਚ, }

ਹੁਣ ਹੋਰ ਕੋਈ (ਇਛਿਆ) ਨਹੀਂ ਰਹੀ, ਕੰਮ ਬਣ ਗਿਆ ਹੈ ਆਪਦੇ ਦਰਬਾਰ ਵਿੱਚਆਉਣ ਕਰਕੇ ਪੂਰੀ ਪਈਹੈ।

**ਜੋਤਿ ਰੂਪ ਹਰਿ ਆਪਿ ਗੁਰੂ ਨਾਨਕ ਕਹਾਯਉ॥**

ਜੋਤ ਸਰੂਪ ਵਾਹਿਗੁਰੂ ਨੇ ਅਪਨੇ ਆਪਨੂੰ ਗੁਰ ਨਾਨਕ ਅਖਵਾਇਆ ਹੈ।

**ਤਾਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥**

(ਤਤ = ਬ੍ਰਹਮ।)

ਉਨ੍ਹਾਂ (ਗੁਰ ਨਾਨਕ ਸਾਹਿਬ) ਤੋਂ ਗੁਰ ਅੰਗਦ ਸਾਹਿਬ ਬ੍ਰਹਮ ਸਰੂਪ ਹੋਏ ਜੁ ਬ੍ਰਹਮ ਨਾਲ ਮਿਲਾਏ ਗਏ।

**ਅੰਗਦਿ ਕਿਰਪਾ ਧਾਰਿ**

**ਅਮਰੁ ਸਤਿਗੁਰੁ ਥਿਰੁ ਕੀਅਉ ॥**

ਥਿਰ ਕੀਅਉ = ਇਸਥਿਤ ਕੀਤਾ।

ਗੁਰ ਅੰਗਦ ਸਾਹਿਬ ਜੀ ਨੇ ਕਿਰਪਾ ਕਰਕੇ ਸਤਿਗੁਰ

ਅਮਰ ਦੇਵ ਜੀ ਨੂੰ(ਗੁਰਿਆਈਦੇਤਖਤਉਤੇ)ਇਸਥਿਤ ਕੀਤਾ।

**ਅਮਰਦਾਸਿ ਅਮਰਤੁ ਛਤ੍ਰ ਗੁਰਰਾਮਹਿਦੀਅਉ॥**

[ਅਮਰਤੁ = ਅਮਰ ਕਰਨ ਵਾਲਾ।]

ਗੁਰ ਅਮਰਦਾਸ ਜੀ ਨੇ ਅਮਰ ਕਰਨ ਵਾਲਾ (ਗੁਰਿ-ਆਈ ਦਾ) ਛਤ੍ਰ ਗੁਰ ਰਾਮਦਾਸ ਜੀ ਨੂੰ ਦਿਤਾ।

**ਗੁਰ ਰਾਮਦਾਸ ਦਰਸਨੁ ਪਰਸਿ**
**ਕਹਿ ਮਥੁਰਾ ਅੰਮ੍ਰਿਤ ਬਯਣ ॥**
**ਮੂਰਤਿ ਪੰਚ ਪ੍ਰਮਾਣ ਪੁਰਖੁ**
**ਗੁਰੁ ਅਰਜੁਨੁ ਪਿਖਹੁ ਨਯਣ॥ ੧ ॥**

{ ਮੂਰਤਿ ਪੰਚ = ਪੰਜਵੇਂ ਗੁਰ ਅਵਤਾਰ।
ਪ੍ਰਮਾਣ = ਪ੍ਰਮਾਣੀਕ। ਪਿਖਹੁ = ਵੇਖੋ।
ਨਯਣ = ਨੇਤ੍ਰਾਂ ਨਾਲ। }

ਮਥਰਾ (ਭੱਟ) ਕਹਿੰਦਾ ਹੈ ਕਿ ਗੁਰ ਰਾਮਦਾਸ ਜੀ ਦੇ ਦਰਸ਼ਨ ਕਰਕੇ ਅੰਮ੍ਰਿਤ ਬਚਨਾਂ ਵਾਲੇ ਪੰਚਮ ਗੁਰ ਅਵਤਾਰ ਪ੍ਰਮਾਣੀਕ ਪੁਰਖ ਗੁਰ ਅਰਜਨ ਸਾਹਿਬ ਜੀ ਹੋਏ ਹਨ। (ਹੇ ਸੱਜਨੋਂ ! ) ਨੇਤ੍ਰਾਂ ਨਾਲ ਵੇਖੋ।

**ਸਤਿ ਰੂਪ ਸਤਿਨਾਮੁ ਸਤੁ ਸੰਤੋਖੁ ਧਰਿਓ ਉਰਿ॥**

[ਉਰ = ਦਿਲ।]

(ਗੁਰ ਅਰਜਨ ਸਾਹਿਬ ਜੀ ਨੇ) ਸਤਿ ਸਰੂਪ ਵਾਹਿ-ਗੁਰੂ ਅਤੇ ਸਤ ਸੰਤੋਖ ਨੂੰ ਦਿਲ ਵਿਚ ਰਖਿਆ ਹੋਇਆ ਹੈ।

**ਆਦਿ ਪੁਰਖਿ ਪਰਤਖਿ ਲਿਖ੍ਯਉ**

**ਅਛਰੁ ਮਸਤਕਿ ਧੁਰਿ ॥**

[ਆਦਿ ਪੁਰਖ = ਮੁਢ ਦਾ ਪੁਰਖ, ਵਾਹਿਗੁਰੂ ।]

ਵਾਹਿਗੁਰੂ ਨੇ ਧੁਰੋਂ ਹੀ ਪਰਤੱਖ ਹੋਕੇ ਆਪ ਦੇ ਮਸ-ਤਕ ਉਤੇ (ਗੁਰਿਆਈ ਦੇ) ਅਖਰ ਲਿਖੇ ਹਨ ।

**ਪ੍ਰਗਟ ਜੋਤਿ ਜਗਮਗੈ ਤੇਜੁਭੂਅਮੰਡਲਿਛਾਯਉ॥**

[ਭੂਅ ਮੰਡਲ = ਪ੍ਰਿਥਵੀ ਮੰਡਲ । ਪ੍ਰਗਟ = ਪ੍ਰਤੱਖ ਸਾਮ੍ਹਣੇ।]

ਆਪਦੀ ਜੋਤ ਸਾਰਿਆਂ ਦੇ ਸਾਮ੍ਹਣੇ ਜਗਮਗ ਜਗਮਗ ਕਰ ਰਹੀ ਹੈ।(ਅਤੇਸਾਰੀ)ਪ੍ਰਿਥਵੀਉਤੇਤੇਜੁਛਾਇਆ ਹੋਇਆਹੈ।

**ਪਾਰਸੁ ਪਰਸਿ ਪਰਸੁਪਰਸਿਗੁਰਿਗੁਰੂਕਹਾਯਉ॥**

*(ਗੁਰ ਨਾਨਕ) ਪਾਰਸ ਨੂੰ ਛੋਹ (ਗੁਰ ਅੰਗਦ) ਸਾਹਿਬ ਜੀ ਹੋਏ, ਗੁਰ ਅੰਗਦ ਪਾਰਸ ਨੂੰ ਪਰਸ ਕੇ ਗੁਰ ਅਮਰ ਦਾਸ ਜੀ ਭਏ, ਗੁਰ ਅਮਰ ਦਾਸ ਪਾਰਸ ਨੂੰ ਛੂਹਕੇ ਗੁਰ ਰਾਮਦਾਸ ਜੀ ਗੁਰੂ ਹੋਏ, ਅਰ ਗੁਰ ਰਾਮਦਾਸ ਪਾਰਸ ਨੂੰ ਪਰਸ ਕੇ ਗੁਰ ਅਰਜਨ ਸਾਹਿਬ ਜੀ ਨੇ ਗੁਰੂ ਅਖਵਾਯਾ ।

**ਭਨਿ ਮਥੁਰਾ ਮੂਰਤਿ ਸਦਾ**
**ਥਿਰੁ ਲਾਇ ਚਿਤੁ ਸਨਮੁਖ ਰਹਹੁ ॥**

(ਭਨਿ = ਕਹਿੰਦਾ ਹੈ ।)

ਮਥਰਾ ਭੱਟ ਕਹਿੰਦਾ ਹੈ (ਮੇਰਾ ਦਿਲ ਕਰਦਾ ਹੈ ਕਿ ਇਸ ਪਿਆਰੀ) ਮੂਰਤ (ਗੁਰ ਅਰਜਨ ਦੇ) ਸਾਮ੍ਹਣੇ ਹਮੇਸ਼ਾ ਹੀ ਚਿਤ ਲਾਕੇ ਰਵਾਂ ।

---

*ਏਥੇ ਕਾਰਨ ਮ਼ਾਲਾ ਅਲੰਕਾਰ ਦਾ ਸਰੂਪ ਹੈ ।

**ਕਲੁ ਜੁਗਿ ਜਹਾਜੁ ਅਰਜੁਨੁ ਗੁਰੂ**
**ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥ ੨ ॥**

ਹੇ ਸਾਰੀ ਸ੍ਰਿਸ਼ਟੀ ਦੇ ਲੋਕੋ ! ਕਲਜੁਗ ਦੇ ਵਿਚ ਗੁਰ ਅਰਜਨ ਸਾਹਿਬ ਜੀ ਜਹਾਜ ਹਨ, ਇਨ੍ਹਾਂ ਨਾਲ ਲੱਗਕੇ (ਸੰਸਾਰ ਸਮੁੰਦਰ ਤੋਂ) ਤਰੋ ।

**ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ**
**ਬਾਸੁਰ ਰਯਨਿ ਬਾਸੁ ਜਾਕੋ ਹਿਤੁ ਨਾਮ ਸਿਉ ॥**

{ ਜਨ = ਮਨੁੱਖ, ਲੋਕ । ਜਾਚਹੁ = ਮੰਗੋ ।
ਬਾਸਰ = ਦਿਨ । ਰਯਨਿ = ਰਾਤ । }

ਹੇ ਲੋਕੋ ਉਸ (ਗੁਰੁ ਅਰਜਨ ਸਾਹਿਬ ਜੀ) ਕੋਲੋਂ (ਅਪਨੀਆਂ ਮੁਰਾਦਾਂ) ਮੰਗੋ ਜਿਹੜਾ ਦਿਨੇ ਰਾਤ ਜਗਤ ਵਿਚ ਰਹਿੰਦਾ ਹੈ । ਅਤੇ ਜਿਸਦਾ ਵਾਹਿਗੁਰੂ ਨਾਲ ਪ੍ਰੇਮ ਹੈ ।

**ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗ੍ਯੌ**
**ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ ॥**

{ ਅਤੀਤ = ਵਿਰਕਤ । ਬਾਸਨਾ = ਵਾਸ਼ਨਾ । ਪੈ = ਪਰ
ਧਾਮ = ਗ੍ਰਹਸਤ । }

ਵਡੇ ਵਿਰਕਤ ਹਨ, ਪ੍ਰਮੇਸ਼ਰ ਦੇ ਪ੍ਰੇਮ ਵਿਚ ਮਸਤ ਹਨ, ਹਰ ਤਰ੍ਹਾਂ ਦੀ ਇਛਿਆ ਤੋਂ ਰਹਿਤ ਹਨ, ਪਰ ਗ੍ਰਹਸਤ ਵਿਚ ਵੇਖੀ ਦੇ ਹਨ ।

**ਅਪਰਪਰੰਪਰ ਪੁਰਖ ਸਿਉ ਪ੍ਰੇਮੁ ਲਾਗੌ**

**ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ ॥**

{ ਅਪਰ ਪਰੰਪਰ ਪੁਰਖ = ਪਰੇ ਤੋਂ ਰਹਿਤ ਮੁੱਢ ਤੋਂ ਪੂਰਣ, ਵਾਹਿਗੁਰੂ। }

ਵਾਹਿਗਰੂ ਨਾਲ ਪਿਆਰ ਪੈ ਗਿਆ ਨੇ, ਬਿਨਾਂ ਪ੍ਰਮਾਤਮਾਂ ਤੋਂ ਹੋਰ ਕਿਸੇ ਕੰਮ ਵਿਚ ਸੁਆਦ ਨਹੀਂ ਔਂਦਾ ਨੇ।

**ਮਥੁਰਾ ਕੋ ਪ੍ਰਭੁ ਸ੍ਰਬ ਮਯ ਅਰਜੁਨ ਗੁਰੁ ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ ॥ ੩ ॥**

[ਸ੍ਰਬ ਮਯ = ਸਰਬ ਰੂਪ। ਪ੍ਰਭੁ = ਮਾਲਕ, ਸੁਆਮੀ।]

ਮਥਰਾ (ਭਟ ਕਹਿੰਦਾ ਹੈ ਕਿ ਮੇਰਾ) ਸੁਆਮੀ ਗੁਰ ਅਰਜਨ ਦੇਵ ਸਰਬ ਰੂਪ ਰਾਮ ਦੀ ਭਗਤੀ ਵਿਚ ਪ੍ਰੇਮ ਪਾਕੇ ਉਸ ਨਾਲ ਇਕ ਮਿਕ ਹੋ ਗਿਆ ਹੈ।

**ਅੰਤੁ ਨ ਪਾਵਤ ਦੇਵ ਸਬੈ ਮੁਨਿ**
**ਇੰਦ੍ਰ ਮਹਾ ਸਿਵ ਜੋਗ ਕਰੀ ॥**

[ਮੁਨ ਇੰਦ੍ਰ = ਵਡੇ ਮੁਨੀ, ਮੁਨੀਆਂ ਦੇ ਰਾਜੇ।]

(ਜਿਸ ਵਾਹਿਗੁਰੂ ਦਾ) ਅੰਤ ਸਾਰੇ ਦੇਵਤੇ, ਵਡੇ ਮੁਨ ਅਤੇ ਸ਼ਿਵਜੀ—ਜਿਨ੍ਹਾਂ ਨੇ ਮਹਾਂ ਜੋਗ ਕੀਤਾ ਸੀ—ਨਹੀਂ ਪਾ ਸਕਦੇ।

**ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ**
**ਹਰਿ ਜਾਪੁ ਨ ਛਾਡ੍ਉ ਏਕ ਘਰੀ ॥**

{ ਫੁਨਿ = ਇਸ ਤੋਂ ਬਿਨਾਂ। ਬਿਰੰਚਿ = ਬ੍ਰਹਮਾ। ਹਰਿ = ਵਿਸ਼ਨੂ। }

ਇਸ ਤੋਂ ਬਿਨਾਂ ਬ੍ਰਹਮਾ (ਜਿਸ ਦੀ) ਵੇਦਾਂ ਨਾਲ ਵੀਚਾਰ ਕਰ ਰਿਹਾ ਹੈ (ਅਤੇ) ਵਿਸ਼ਨੂੰ ਜਿਸਦਾ ਇਕ ਘੜੀ ਵੀ ਜਾਪ ਨਹੀਂ ਛਡਦਾ।

**ਮਥੁਰਾ ਜਨਕੋ ਪ੍ਰਭੁ ਦੀਨ ਦਯਾਲੁ ਹੈ**
**ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥**

[ਜਨ = ਦਾਸ। ਦੀਨ = ਗਰੀਬ।]

ਮਥਰਾ (ਭੱਟ ਕਹਿੰਦਾ ਹੈ ਕਿ ਮੈਂ) ਦਾਸ ਅਤੇ ਗਰੀਬ ਉਤੇ ਉਹ ਵਾਹਿਗੁਰੂ ਦਯਾਲ ਹੋਇਆ ਹੈ (ਅਤੇ ਉਸਨੇ ਗੁਰ ਰਾਮਦਾਸ ਦਾ ਸਰੂਪ) ਜਗਤ (ਵਿਚ ਧਾਰਕੇ) ਸੰਗਤ ਨੂੰ ਨਿਹਾਲ ਕੀਤਾ ਹੈ।

**ਰਾਮਦਾਸਿ ਗੁਰੂ ਜਗ ਤਾਰਨ ਕਉ**
**ਗੁਰ ਜੋਤਿ ਅਰਜੁਨ ਮਾਹਿ ਧਰੀ ॥ ੪ ॥**

ਗੁਰ ਰਾਮਦਾਸ ਜੀ ਨੇ ਜਗਤ ਨੂੰ ਤਾਰਣ ਲਈ ਉਹੋ ਜੋਤ ਗੁਰੂ ਅਰਜਨ ਸਾਹਿਬ ਜੀ ਵਿਚ ਰਖ ਦਿਤੀ ਹੈ।

**ਜਗ ਅਉਰੁ ਨ ਯਾਹਿ ਮਹਾਤਮ ਮੈ**
**ਅਵਤਾਰੁ ਉਜਾਗਰੁ ਆਨਿ ਕੀਅਉ ॥**

[ਮੈ = ਵਿਚ। ਮਹਾਤਮ = ਮਹਾਤਮਾਂ। ਉਜਾਗਰ = ਪ੍ਰਗਟ।]

ਜਦੋਂ ਜਗਤ ਵਿਚ ਹੋਰ ਕੋਈ ਮਹਾਤਮਾਂ ਨ ਸੀ ਰਿਹਾ (ਓਦੋਂ ਪ੍ਰਮਾਤਮਾ ਨੇ ਆਪਣਾ) ਅਵਤਾਰ (ਗੁਰੂ ਨਾਨਕ ਰੂਪ) ਪ੍ਰਗਟ ਕੀਤਾ।

**ਤਿਨਕੇ ਦੁਖ ਕੋਟਿਕ ਦੂਰਿ ਗਏ**

**ਮਥੁਰਾ ਜਿਨ ਅੰਮ੍ਰਿਤ ਨਾਮ ਪੀਅਉ ॥**

[ਕੋਟਿਕ = ਕ੍ਰੋੜਾਂ ਹੀ।]

ਮਥਰਾ (ਭੱਟ ਕਹਿੰਦਾ ਹੈ) ਕਿ ਜਿਨ੍ਹਾਂ ਨੇ (ਗੁਰ ਨਾਨਕ ਸਾਹਿਬ ਕੋਲੋਂ) ਅੰਮ੍ਰਿਤ ਨਾਮ ਪੀਤਾ ਹੈ ਉਹਨਾਂ ਦੇ ਕ੍ਰੋੜਾਂ ਹੀ ਦੁਖ ਚਲੇ ਗਏ ਹਨ।

**ਇਹ ਪਧਤਿ ਤੇ ਮਤ ਚੂਕਹਿ ਰੇ ਮਨ**
**ਭੇਦੁ ਬਿਭੇਦ ਨ ਜਾਨ ਬੀਅਉ ॥**

{ਪਧਿਤ = ਰਾਹ, ਸਿੱਖ ਪੰਥ। ਬਿਭੇਦ = ਚੰਗੀ ਤਰ੍ਹਾਂ ਵਿੰਨ੍ਹਣਾ, ਨਾਸ ਕਰਨਾ। ਬੀਅਉ = ਦੂਜਾ।}

ਹੇ ਮਨ ! ਇਸ ਗੁਰ ਨਾਨਕ ਦੇ ਸਿੱਖੀ) ਰਾਹ ਤੋਂ ਕਿਧਰੇ ਭੁਲ ਨ ਜਾਈਂ, ਜਿਹੜਾ (ਗੁਰ ਨਾਨਕ ਤੇ ਪ੍ਰਮਾਤਮਾਂ ਵਿਚ) ਭੇਦ (ਸਮਝਦਾ ਹੋ) (ਉਸਨੂੰ) ਚੰਗੀ ਤਰ੍ਹਾਂ ਨਾਸ ਕਰ ਦੇਹ।(ਗੁਰ ਨਾਨਕ ਨੂੰ) ਵਾਹਿਗੁਰੂ ਤੋਂ ਬਿਨਾਂ ਦੂਜਾ ਨ ਸਮਝ।

**ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ**
**ਪੂਰਨ ਬ੍ਰਹਮਿ ਨਿਵਾਸੁ ਲੀਅਉ ॥ ੫॥**

ਇਹ ਗੱਲ ਪਰਗਟ ਹੈ ਕਿ ਗੁਰ ਅਰਜਨ ਸਾਹਿਬ ਜੀ ਦੇ ਦਿਲ ਵਿਚ ਪੂਰਨ ਵਾਹਿਗੁਰੂ ਨੇ ਆਪ ਵਾਸਾ ਕੀਤਾ ਹੈ।

**ਜਬ ਲਉ ਨਹੀ ਭਾਗ ਲਿਲਾਰ ਉਦੈ**
**ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥**

{ਲਿਲਾਰ = ਮੱਥਾ। ਧਾਯਉ = ਦੌੜਦੇ। ਉਦੈ = ਚੜ੍ਹੇ, ਪ੍ਰਕਾਸ਼ੇ, ਖੁਲ੍ਹੇ।}

ਜਿੰਨਾ ਚਿਰ ਤੱਕ ਸਾਡੇ ਮੱਥੇ ਦੇ ਭਾਗ ਨਹੀਂ ਖੁਲ੍ਹੇ ਸਨ ਉਨਾਚਿਰ ਤੱਕਅਸੀਂ ਬਹੁਤਾ ਦੌੜਦੇ,ਭਰਮਦੇਫਿਰਦੇ ਸਾਂ।

**ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ**
**ਮਿਟਿ ਹੈ ਨਹੀ ਰੇ ਪਛੁਤਾਯਉ ॥**

[ਕਲਿ = ਕਲੇਸ਼। ਘੋਰ = ਡਰਾਉਣਾ। ]

ਕਲੇਸ਼ ਵਾਲੇ, ਡਰਾਉਣੇ ਸੰਸਾਰ ਸਮੁੰਦਰ ਵਿਚ ਡੁਬਦੇ ਪਏ ਸਾਂ (ਹੇ ਗੁਰੂ ਜੀ ! ਜੇ ਤੁਹਾਡੇ ਦਰਸ਼ਨ ਨਾ ਹੁੰਦੇ) ਤਾਂ ਸਾਡਾ ਪਛਤਾਵਾ ਤਾਂ ਕਦੀ ਵੀ ਨਹੀਂ ਸੀ ਮਿਟਣਾ।

**ਤਤੁ ਬਿਚਾਰੁ ਯਹੈ ਮਥੁਰਾ ਜਗ**
**ਤਾਰਨ ਕਉ ਅਵਤਾਰ ਬਨਾਯਉ ॥**

[ਤਤੁ = ਅਸਲੀਅਤ।]

ਮਥਰਾ ਭੱਟ ਨੇ ਇਹ ਅਸਲੀਅਤ ਵਿਚਾਰੀ ਹੈ ਕਿ ਵਾਹਿਗੁਰੂ ਨੇ ਜਗਤ ਨੂੰ ਤਾਰਣ ਲਈ (ਆਪ ਸਤਿਗੁਰੂ ਜੀ ਦਾ )ਅਵਤਾਰ, ਬਨਾਇਆ ਹੈ।

**ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ ਫਿਰਿ**
**ਸੰਕਟ ਜੋਨਿ ਗਰਭ ਨ ਆਯਉ ॥ ੬ ॥**

(ਗਰਭ ਜੋਨ = ਮਾਤਾ ਦਾ ਪੇਟ।)

ਜਿਸਨੇ ਗੁਰ ਅਰਜਨ ਦੇਵ ਜੀ ਨੂੰ ਚੇਤੇ ਕੀਤਾ ਹੈ ਉਹ ਫਿਰ ਦੁਖ ਅਤੇ ਗਰਭ ਜੋਨ ਵਿਚ ਨਹੀਂ ਪਿਆ।

**ਕਲਿ ਸਮੁਦ੍ਰ ਭਏ ਰੂਪ**

## ਪ੍ਰਗਟਿ ਹਰਿਨਾਮ ਉਧਾਰਨੁ॥

ਕਲਜੁਗ ਵਿਚ ਗੁਰ ਅਰਜਨ ਦੇਵ ਜੀ ਵਾਹਿਗੁਰੂ ਦਾ ਸਰੂਪ ਪਰਗਟ ਹੋਏ ਹਨ, ਸੰਸਾਰ ਸਮੁੰਦਰ ਤੇ ਪ੍ਰਮਾਤਮਾਂ ਦਾ ਨਾਉਂ ਦੇਕੇ ਪਾਰ ਕਰਦੇ ਹਨ।

## ਬਸਹਿ ਸੰਤ ਜਿਸੁਰਿਦੇ ਦੁਖਦਾਰਿਦ੍ਰ ਨਿਵਾਰਨੁ॥

(ਸੰਤ = ਭਲਾ ਪੁਰਖ। ਦਾਰਿਦ੍ਰ = ਗਰੀਬੀ।)

ਜਿਸ ਭਲੇ ਪੁਰਖ ਦੇ ਚਿਤ ਵਿਚ ਵਸਦੇ ਹਨ ਉਸਦਾ ਦੁਖ ਅਤੇ ਗਰੀਬੀ ਦੂਰ ਕਰ ਦੇਂਦੇ ਹਨ।

## ਨਿਰਮਲ ਭੇਖ ਅਪਾਰ
## ਤਾਸੁ ਬਿਨੁ ਅਵਰੁ ਨ ਕੋਈ॥

(ਨਿਰਮਲ = ਬੇਦਾਗ।)

ਪਾਪਾਂ ਤੋਂ ਬੇਦਾਗ ਰਹਿਣ ਦਾ *ਗੁਰ ਜੀ ਨੇ ਭੇਖ ਧਾਰਨ ਕੀਤਾ ਹੈ, ਆਪ ਬ੍ਰਿਅੰਤ ਹਨ। ਉਨ੍ਹਾਂ ਦੇ ਬਿਨਾਂ ਉਨ੍ਹਾਂ ਜਿਹਾ ਹੋਰ ਕੋਈ ਨਹੀਂ।

## ਮਨ ਬਚ ਜਿਨਿ ਜਾਣਿਅਉ
## ਭਯਉ ਤਿਹ ਸਮਸਰਿ ਸੋਈ॥

(ਬਚ = ਬਚਨਾਂ ਨਾਲ। ਸਮਸਰਿ = ਬਰਾਬਰ ਜਿਹਾ)

ਜਿਸਨੇ ਮਨ ਅਤੇ ਬਚਨਾਂ ਕਰਕੇ ਗੁਰੂ ਨੂੰ ਜਾਣਿਆ ਹੈ ਉਹ ਉਹਨਾਂ ਜਿਹਾ ਹੀ ਹੋ ਗਿਆ ਹੈ।

---

*ਜਿਹ ਮਾਇਆ ਮਮਤਾ ਤਜੀ ਲੀਓ ਭੇਖ ਬੈਰਾਗ।

**ਧਰਨਿ ਗਗਨ ਨਵਖੰਡ ਮਹਿ**
**ਜੋਤ ਸ੍ਵਰੂਪੀ ਰਹਿਓ ਭਰਿ ॥**

(ਭਰਿ = ਪੂਰਣ । ਧਰਨਿ = ਧਰਤੀ ।)

ਜੋ ਜੋਤ ਸਰੂਪ (ਪ੍ਰਮਾਤਮਾਂ) ਧਰਤੀ, ਅਕਾਸ (ਅਤੇ) ਨੌਂ ਖੰਡਾਂ ਵਿਚ ਪੂਰਨ ਹੋ ਰਿਹਾ ਹੈ ।

**ਭਨਿ ਮਥੁਰਾ ਕਛੁ ਭੇਦੁ ਨਹੀ**
**ਗੁਰੁ ਅਰਜੁਨੁ ਪਰਤਖ੍ ਹਰਿ॥ ੭ ॥ ੧੯ ॥**

(ਭਨਿ = ਕਹਿੰਦਾ ਹੈ ।)

ਮਥਰਾ ਭੱਟ ਕਹਿੰਦਾ ਹੈ ਕਿ ਉਸ ਪਰੀ ਪੂਰਣ ਪ੍ਰਮਾਤਮਾ ਤੇ ਗੁਰੂ ਵਿਚ ਕੁਛ ਫਰਕ ਨਹੀਂ । ਗੁਰੂ ਅਰਜਨ ਸਾਹਿਬ ਪਰਤੱਖ ਵਾਹਿਗੁਰੂ ਹਨ ।

**ਅਜੈ ਗੰਗ ਜਲੁ ਅਟਲੁ ਸਿਖਸੰਗਤਿ ਸਭ ਨਾਵੈ॥**

(ਅਜੈ = ਜਿੱਤਨ ਰਹਿਤ ਵਾਹਿਗੁਰੂ)

ਵਾਹਿਗੁਰੂ ਦੇ ਨਾਮ ਦਾ ਗੰਗਾ ਜਲ ਅਹਿਲ ਹੈ, ਆਪ ਦੀ ਸਾਰੀ ਸਿੱਖ ਸੰਗਤ ਇਸ਼ਨਾਨ ਕਰਦੀ ਹੈ ।

**ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ॥**

(ਬਿਆਸ ਆਦਿਕ ਰਿਖੀ ਆਪਦੀ ਉਪਮਾਂ ਵਿਚ) ਨਿਤ ਪੁਰਾਣ ਪੜ੍ਹਦੇ ਹਨ ਅਤੇ ਬ੍ਰਹਮਾਂ (ਆਪ ਦਾ ਜਸ) ਵੇਦਾਂ ਦੀ ਰਾਹੀਂ ਗਾਉਂਦਾ ਹੈ ।

**ਅਜੈ ਚਵਰੁ ਸਿਰਿ ਢੁਲੈ**
**ਨਾਮੁ ਅੰਮ੍ਰਿਤੁ ਮੁਖਿ ਲੀਅਉ॥**

ਅਜਿੱਤ ਚੌਰ ਆਪ ਦੇ ਸਿਰ ਉਤੇ ਹੋ ਰਿਹਾ ਹੈ ਅਤੇ ਆਪਣੇ ਨਾਮ ਰੂਪ ਅੰਮ੍ਰਿਤ ਛਕਿਆ ਹੈ।

**ਗੁਰ ਅਰਜੁਨ ਸਿਰਿ ਛਤ੍ਰੁ**
**ਆਪਿ ਪਰਮੇਸਰਿ ਦੀਅਉ ॥**

ਆਪ ਵਾਹਿਗੁਰੂ ਨੇ ਗੁਰ ਅਰਜਨ ਸਾਹਿਬ ਜੀ ਨੂੰ (ਗੁਰਿਆਈ ਦਾ) ਛਤ੍ਰ ਦਿਤਾ ਹੈ।

**ਮਿਲਿ ਨਾਨਕ ਅੰਗਦੰ ਅਮਰ ਗੁਰ**
**ਗੁਰੁ ਰਾਮਦਾਸੁ ਹਰਿ ਪਹਿ ਗਯਉ ॥**

ਗੁਰ ਨਾਨਕ ਸਾਹਿਬ ਜੀ ਨੂੰ ਮਿਲਕੇ ਗੁਰ ਅੰਗਦ ਸਾਹਿਬ ਜੀ, ਗੁਰ ਅੰਗਦ ਸਾਹਿਬ ਜੀ ਨੂੰ ਮਿਲਕੇ ਗੁਰ ਅਮਰਦਾਸ ਜੀ ਅਤੇ ਗੁਰ ਅਮਰਦਾਸ ਜੀ ਨੂੰ ਮਿਲਕੇ ਗੁਰ ਰਾਮਦਾਸ ਜੀ ਵਾਹਿਗੁਰੂ ਕੋਲ ਗਏ ਹਨ।

**ਹਰਿ ਬੰਸ ਜਗਤਿ ਜਸੁ ਸੰਚਰ੍ਉ**
**ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥ ੧ ॥**

[ਸੰਚਰਯਉ = ਪਰਵੇਸ਼ ਹੋਇਆ ਹੈ, ਫੈਲਿਆ ਹੈ।]

ਹਰਬੰਸ਼ (ਕਹਿੰਦਾ ਹੈ ਕਿ) ਸ੍ਰੀ ਗੁਰ ਰਾਮਦਾਸ ਜੀ ਦਾ ਜਸ ਜਗਤ ਵਿਚ ਫੈਲਿਆ ਹੋਇਆ ਹੈ, ਕੌਣ ਕਹਿੰਦਾ ਹੈ ਕਿ ਸ੍ਰੀ ਗੁਰੂ ਜੀ ਮਰ ਗਏ ਹਨ ?

**ਦੇਵ ਪੁਰੀ ਮਹਿ ਗਯਉ**
**ਆਪਿ ਪਰਮੇਸ੍ਵਰ ਭਾਯਉ ॥**

{ ਦੇਵ ਪੁਰੀ = (ਦੇਵ = ਪ੍ਰਕਾਸ਼ ਰੂਪ।
ਅਮਰ = ਪੁਰੀ = ਪਿੰੜ, ਥਾਂ) ਸੱਚ ਖੰਡ। }

ਜਦੋਂ ਆਪ ਵਾਹਿਗੁਰੂ ਨੂੰ ਭਾਇਆ ਓਦੋਂ (ਸ੍ਰੀ ਗੁਰੂ ਰਾਮਦਾਸ ਜੀ) ਸੱਚ ਖੰਡ ਨੂੰ ਗਏ।

**ਹਰਿ ਸਿੰਘਾਸਣੁ ਦੀਅਉ**
**ਸਿਰੀ ਗੁਰੁ ਤਹ ਬੈਠਾਯਉ ॥**

(ਸਿੰਘਾਸਣ = ਤਖਤ)

(ਅੱਗੋਂ) ਵਾਹਿਗੁਰੂ ਨੇ ਅਪਨਾ *ਤਖਤ ਦਿੱਤਾ (ਅਤੇ) ਸਤਿਗੁਰ ਜੀ ਨੂੰ ਉਸ ਉੱਤੇ ਬਠਾਇਆ।

**ਰਹਸ ਕੀਅਉ ਸੁਰ ਦੇਵ ਤੋਹਿ**
**ਜਸੁ ਜਯ ਜਯ ਜੰਪਹਿ ॥**

(ਰਹਸੁ = ਉਤਸ਼ਾਹ। ਸੁਰ = ਦੇਵਤੇ।)

ਦੇਵਤਿਆਂ ਨੇ ਉਤਸ਼ਾਹ, ਜੱਸੁ ਤੇ ਜੈ ਜੈ ਕੀਤੀ।

**ਅਸੁਰ ਗਏ ਤੇ ਭਾਗ ਪਾਪ**
**ਤਿਨ ਭੀਤਰਿ ਕੰਪਹਿ ॥**

(ਅਸੁਰ = ਦੈਤ। ਭੀਤਰਿ = ਵਿੱਚ। ਕੰਪਹਿ = ਕੰਬੇ, ਡਰੇ।)

ਅਤੇ ਦੈਂਤ ਦੌੜ ਗਏ, ਉਨ੍ਹਾਂ ਦੇ ਅੰਦਰ ਪਾਪ ਸਨ ਇਸ ਲਈ ਉਹ ਡਰੇ (ਕਿ ਸਤਿਗੁਰ ਜੀ ਕਿਧਰੇ ਸਾਨੂੰ ਪਾਪਾਂ ਫਲ ਨ ਦੇ ਦੇਣ)।

---

*ਤਖਤ ਦੇਣ ਦਾ ਭਾਵ ਅਪਨੇ ਆਪ ਵਿੱਚ ਅਭੇਦ ਕਰਨ ਤੋਂ ਹੈ।

**ਕਾਟੇ ਸੁ ਪਾਪ ਤਿਨ ਨਰਹੁ ਕੇ**
**ਗੁਰੁ ਰਾਮਦਾਸੁ ਜਿਨ ਪਾਇਯਉ॥**

(ਇਹ ਗੱਲ ਸੱਚ ਖੰਡ, ਸ੍ਵਰਗ ਤੇ ਇੰਦ੍ਰ ਪੁਰੀ ਆਦਿਕ ਥਾਵਾਂ ਵਿੱਚ ਮਸ਼ਹੂਰ ਸੀ ਤੇ ਦੇਵਤਾ ਆਦਿ ਕਹਿ ਰਹੇ ਸਨ ਕਿ) ਜਿੰਨਾਂ ਮਨੁੱਖਾਂ ਨੇ ਗੁਰ ਰਾਮਦਾਸ ਜੀ ਨੂੰ ਗੁਰੂ ਜਾਤਾ ਉਨ੍ਹਾਂ ਦੇ ਪਾਪ ਕੱਟੇ ਗਏ।

**ਛਤ੍ਰ ਸਿੰਘਾਸਨੁ ਪਿਰਥਮੀ**
**ਗੁਰੂ ਅਰਜੁਨੁ ਕਉ ਦੇ ਆਇਅਉ ॥ ੨ ॥**
**੨੧॥੯॥੧੧॥੧੦॥੧੦॥੨੨॥੭॥੧੨੨॥**

(ਪਿਰਥਮੀ = ਮਾਤ ਲੋਕ। ਸਿੰਘਾਸਨ = ਤਖਤ।)

ਹੁਣ ਮਾਤਲੋਕ ਦਾ ਛਤ੍ਰ ਅਤੇ ਤਖਤ ਗੁਰ ਅਰਜਨ ਸਾਹਿਬ ਜੀ ਨੂੰ ਦੇ ਕੇ ਆਏ ਹਨ।

॥ ਇਤਿ ॥

# ਵਾਰਾਂ ਭਾਈ ਗੁਰਦਾਸ ਜੀ ਸਟੀਕ

ਅੱਜ ਤੱਕ ਵਾਰਾਂ ਦੇ ਕਈ ਟੀਕੇ ਹੋ ਚੁਕੇ ਹਨ ਸਭ ਵਿੱਚ ਕੋਈ ਨ ਕੋਈ ਘਾਟਾ ਰਹਿ ਗਿਆ ਹੈ ਇਸ ਵਿੱਚ ਅਸਾਂ ਵੱਡੇਰ ਕੋਸ਼ਾਂ ਦਵਾਰਾ ਪੜਤਾਲ ਕਰਵਾ ਕੇ ਟੀਕਾ ਕਰਵਾਇਆ ਹੈ ਪਦ ਅਰਥ, ਅਰਥ ਤੇ ਭਾਵ ਅਰਥ ਸਭ ਵਖੋ ਵਖਰੇ ਤੁਕਾਂ ਨੂੰ ਨੰਬਰ ਦੇ ਕੇ ਕੀਤੇ ਹਨ, ਕਾਗਜ਼ ਛਪਾਈ ਵਧੀਆ ਹੈ, ਦਸਾਂ ਦਸਾਂ ਵਾਰਾਂ ਦੇ ਚਾਰ ਹਿੱਸੇ ਹਨ, ਇਸ ਦੇ ਟੀਕਾ ਕਾਰ ਗਜਾਨੀ ਬੁੱਢਾ ਸਿੰਘ ਜੀ ਹਨ, ਆਮ ਕਾਗਜ਼ ਮੋਖ੪)ਵਧੀਆ ਕਾਗਜ਼ ੫) ਵਾਰਾਂ ਭਾਈ ਗੁਰਦਾਸ ਮੂਲ ਵੀ ਛਪਵਾਈਆਂ ਹਨ ਜਿਸ ਵਿੱਚ ਇਹ ਵਾਧਾ ਹੈ ਕਿ ਔਖੇ ੨ ਪਦਾਂ ਦੇ ਅਰਥ ਹਰ ਇੱਕ ਪੱਤਰੇ ਦੇ ਥਲੇ ਦੇ ਦਿਤੇ ਹਨ ਮੋਖ ੧) ਵਧੀਆ ਕਾਗਜ਼ ੧॥) ਹੈ।

# ਪ੍ਰੇਮ ਫੁਲਵਾੜੀ

ਸ੍ਰੀ ਮਾਨ ਭਾਈ ਨੰਦ ਲਾਲ ਜੀ ਰਚਿਤ ਦੀਵਾਨ ਗੋਯਾ ਦਾ ਮਸ਼ਹੂਰ ਟੀਕਾ ਰਚਿਤ ਭਾਈ ਮੇਘ ਰਾਜ ਜੀ ਪੈਨਸ਼ਨਰ, ਵੱਡਾ ਕਰਕੇ ਤੀਜੀ ਵਾਰ ਛਪਕੇ ਹਥੋ ਹੱਥ ਵਿਕ ਰਿਹਾ ਹੈ,

ਮੋਟਾ ਡਮਈ ਕਾਗਜ਼ ਮੋਖ ।॥) ਇਹੋ ਪੁਸਤਕ ਉਰਦੂ ਵਿੱਚ ਸਟੀਕ ।॥)

# ਚਣਾਕਾ ਰਾਜਨੀਤ ਸਟੀਕ

ਰਾਜਨੀਤ ਦੀ ਮਸ਼ਹੂਰ ਪੁਸਤਕ ਜੋ ਮਸ਼ਹੂਰ ਚਾਨਕ ਰਿਸ਼ੀ ਦੀ ਬਣੀ ਹੋਈ ਹੈ ਤੇ ਜਿਸਦਾ ਟੀਕਾ ਭਾਸ਼ਾ ਵਿੱਚ ਮਹਾਰਾਜ ਸ੍ਰੀ ਕਲਗੀਧਰ ਜੀ ਨੇ ਕੀਤਾ ਸੀ, ਹੁਣ ਇਸਦਾ ਸਰਲ ਪੰਜਾਬੀ ਵਿਚ ਟੀਕਾ ਕਰਵਾਇਆ ਗਿਆ ਹੈ ਇਸਦਾ ਪਾਠ ਹਰ ਇੱਕ ਨੂੰ ਕਰਨਾ ਉਚਿਤ ਹੈ। ਮੁਲ ।=)

# ਗੁਟਕਾ ਵਾਰਾਂ ਭਾਈ ਗੁਰਦਾਸ

ਭਾਈ ਗੁਰਦਾਸ ਜੀ ਦੀਆਂ ਵਾਰਾਂ ਗੁਟਕੇ ਸ਼ਕਲ ਵੱਚ ਅੱਜ ਤੱਕ ਅਜੇਹੀਆਂ ਅੱਗੇ ਕਦੇ ਨਹੀਂ ਛਪੀਆਂ। 'ਦੇ ਹਰ ਇੱਕ ਪੱਤਰੇ ਤੇ ਆਸ਼ਾ ਪੌੜੀ ਤੇ ਵਾਰ ਦਾ ਨੰਬਰ ਗਿਆ ਹੈ, ਹਰ ਇੱਕ ਪੱਤਰੇ ਦੇ ਥੱਲੇ ਔਖੇ ੨ ਪਦਾਂ ਅਰਥਾਂ ਦਾ ਕੋਸ਼ ਦਿਤਾ ਗਿਆ ਹੈ ਸਾਈਜ਼ ਵੀ ਨਿਕਾ ਹਾ ਹੈ ਜੋ ਅਸਾਨੀਨਾਲ ਜੇਬ ਵਿੱਚ ਪੈ ਸਕਦਾ ਹੈ, ਕਾਗਜ਼ ਛਪਾਈ ਬੜੀ ਉਮਦਾ ਵਧੀਆ ਕਰਾਈ ਗਈ ਹੈ, ਪਰੇਮੀਆਂ ਨੂੰ ਇਹ ਗੁਟਕਾ ਹਰ ਵੇਲੇ ਕੋਲ ਰੱਖਣਾ ਚਾਹੀਦਾ ਹੈ, ਭੇਟਾ ੧) ਵਧੀਆ ਜਿਲਦ ੧॥)

# ਨਿੱਤਨੇਮ ਸਟੀਕ

ਗੁਰਬਾਣੀ ਦਾ ਜਿੰਨਾਂ ਪਾਠ ਕੀਤਾ ਜਾਵੇ ਓਨਾਂ ਹੀ ਲਾਭਦਾਇਕ ਹੈ ਤੇ ਮੁਕਤੀ ਦਾਤਾ ਹੈ, ਪਰ ਲਾਭ ਤਦ ਹੀ ਪ੍ਰਾਪਤ ਹੁੰਦਾ ਹੈ, ਜੇਕਰ ਪਾਠ ਨੂੰ ਸਮਝ ਵਿਚਾਰ ਕੇ ਕੀਤਾ ਜਾਵੇ। ਅਸਾਂ ਸ੍ਰੀ ਮਾਨ ਭਾ: ਸਾਹਿਬ ਸਰਦੂਲ ਸਿੰਘ ਜੀ ਗਿਆਨੀ ਪਾਸੋਂ ਪੂਰੇ ਅਕਾਲੀ ਨਿੱਤਨੇਮ ਦਾ ਟੀਕਾ ਬੜੇ ਸੁੰਦਰ ਕਾਗਜ਼ ਤੇ ਸੁਧਾਈ ਕਰਾਕੇ ਛਾਪ ਦਿੱਤਾ ਹੈ, ਇਸ ਵਿੱਚ ਜਾਪੁ ਜੀ ਜਾਪੁ, ਸਵੱਯੇ, ਚੌਪਈ, ਸਾਰਾ ਅਨੰਦ ਸਾਹਿਬ, ਰਹਿਰਾਸ, ਕੀਰਤਨ ਸੋਹਿਲੇ ਦਾ ਟੀਕਾ ਹੈ,ਟੀਕਾ ਵੀ ਤੁਕ ੨ ਦਾ ਫੁਟਨੋਟਾਂ ਸਣੇ ਜੋ ਲਾਭਦਾਇਕ ਹੈਮੋਖਜਿਲਦ ਸਮੇਤ ੧।)

# ਕੋਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਅੱਜ ਤੱਕ ਛਪਣ ਨੂੰ ਤਾਂ ਕਈ ਕੋਸ਼ ਛਪੇ ਹਨ, ਪਰ ਇਸ ਜਿਹਾ ਵਧੀਆ ਤੇ ਕਾਰਆਮਦ ਕੋਸ਼ ਘਟ ਹੀ ਛਪਿਆ ਹੈ। ਸਮੁੰਦਰ ਨੂੰ ਕੁਜੇ ਵਿਚ ਬੰਦ ਕੀਤਾ ਹੈ, ਮੁਸ਼ਕਲ ੨ ਪਦਾਂ ਦੇ ਅਰਥ ਦਿਤੇ ਹਨ ਵੱਡਾ ਵਾਧਾ ਏਹ ਹੈ ਕੇ ਗੁਟਕੇ ਦੀ ਸ਼ਕਲ ਵਿੱਚ ਹੋਣ ਕਰਕੇ ਜੇਬ ਵਿੱਚ ਆ ਸਕਦਾ ਹੈ,ਲਗ ਡੇਢ ਹਜ਼ਾਰ ਪਦ ਦਰਜ਼ ਹਨ ਪ੍ਰੇਮੀਆਂ ਨੇ ਬੜਾ ਪਸੰਦ ; ਹੈ, ਛਪਾਈ ਕਾਗਜ਼ ਵਧੀਆ ਹੈ ਜਿਲਦ ਸਣੇ ਮੋਖ ।।।)

ਮਿਲਨ ਦਾ ਪਤਾ:-

## ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ ਜਾ

ਪੁਸਤਕਾਂ ਵਾਲੇ ਬਾਜਾਰ ਮਾਈ ਸੇਵਾਂ ਅੰਮ੍ਰਿਤਸਰ

# ਟੀਕੇ ਵਾਲੇ ਗ੍ਰੰਥ

ਅਕਾਲ ਉਸਤਤ ਸਟੀਕ ॥।) ਬਾਰਹਮਾਂਹ ਮਾਝ ਟੀਕਾ ।-
ਸ੍ਰੀ ਰਾਗ ਟੀਕਾ ਸੰਪੂਰਨ੪)ਸਹੰਸਕ੍ਰਿਤੀਸਲੋਕਟੀਕਾਸੁਸੈਟ
ਪੰਜ ਗ੍ਰੰਥੀ ਸਟੀਕ ੨) ਸਲੋਕ ਫਰੀਦ ਟੀਕਾ ਸੁਸੈਟੀ ।
ਜਪੁਜੀ ਸਾਹਿਬ ਸਟੀਕ ਸੰਤ ਬਖਸ਼ੀਸ਼ ਸਿੰਘ
ਆਸਾ ਦੀ ਵਾਰ ਟੀਕਾ ,,
ਅਨੰਦ ਸਾਹਿਬ ਸਾਰਾ ਸਟੀਕ ।) ਜਾਪੁ ਸਾਹਿਬ ਸਟੀਕ
ਸੁਖਮਨੀ ਸਾਹਿਬ ਸਟੀਕ ॥।)
ਭਗਤ ਬਾਣੀ ਸਟੀਕ ਬਿਸ਼ਨ ਸਿੰਘ
,, ,, ,, ਜੋਧ ਸਿੰਘ ਐਮ. ਏ.
,, ,, ,, ਪੰਡਤ ਤਾਰਾ ਸਿੰਘ ਜੀ
ਕਬਿਤ ਸ੍ਵਈਏ ਟੀਕਾ ਗਿ: ਬਿਸ਼ਨ ਸਿੰਘ
,, ,, ,, ,, ,, ,, ਸੁਹਾਣਾ
ਵਾਰਾਂ ਭਾਈ ਗੁਰਦਾਸ ਸਟੀਕ ਮੁਕੰਮਲ ੪)
ਅਕਾਲੀ ਨਿੱਤਨੇਮ ਟੀਕਾ ਸੱਤ ਬਾਣੀਆਂ
ਜਪੁਜੀ ਸਾਹਿਬ ਸਟੀਕ ਬਖਸ਼ੀਸ਼ ਸਿੰਘ
ਪ੍ਰਬੋਧ ਚੰਦ੍ਰ ਨਾਟਕ ਸਟੀਕ ੧॥) ੧॥।, ੨)
ਬਚਿੱਤ੍ਰਨਾਟਕ ਸਟੀਕ੧॥)ਸਲੋਕ ਕਬੀਰ ਟੀਕਾਸੁਸੈਟੀ॥ =)
ਜੈਤਸ੍ਰੀ ਦੀ ਵਾਰ ਟੀਕਾ ਸੁਸੈਟੀ ।-
ਚੰਡੀ ਦੀ ਵਾਰ ਚੰਡੀ ਚਰਿੱਤ੍ਰ ਸਟੀਕ ੧॥

ਪਤਾ—ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ
ਪੁਸਤਕਾਂ ਛਾਪਣ ਤੇ ਵੇਚਣ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿ: